*Chandidas :* Punjabi translation by Nirupama Kaur of Sukumar Sen's monograph in English. Sahitya Akademi, New Delhi (19
**SAHITYA AKADEMI**
**REVISED PRICE Rs. 15.00**



ਪਹਿਲੀ ਵਾਰ : 1984

ਸਾਹਿਤ ਅਕਾਦੇਮੀ

ਮੁੱਖ ਦਫ਼ਤਰ :
ਰਵਿੰਦਰ ਭਵਨ, 35, ਫੀਰੋਜ਼ਸ਼ਾਹ ਰੋਡ,
ਨਵੀਂ ਦਿੱਲੀ 110001

ਪ੍ਰਾਦੇਸ਼ਿਕ ਦਫ਼ਤਰ :
ਬਲਾਕ V-ਬੀ, ਰਵਿੰਦਰ ਸਰੋਵਰ ਸਟੇਡੀਅਮ,
ਕਲਕੱਤਾ 700029
29, ਅਲਡਾਮਸ ਰੋਡ, (ਦੂਸਰੀ ਮੰਜ਼ਿਲ),
ਤੇਨਾਮਪੇਟ, ਮਦਰਾਸ 600018
172, ਮੁਮਬਈ ਮਰਾਠੀ ਗ੍ਰਥ ਸੰਗ੍ਰਹਾਲਯ ਮਾਰਗ,
ਦਾਦਰ, ਬੰਬਈ 400014

ਪ੍ਰਿੰਟਰ :
ਜਨਤਕ ਪ੍ਰੈਸ,
159, ਲਾਜਪਤ ਰਾਇ ਮਾਰਕੀਟ,
ਚਾਂਦਨੀ ਚੌਕ, ਦਿੱਲੀ 110006

**SAHITYA AKADEMI**
**REVISED PRICE Rs. 15.00**

# ਅਨੁਕਰਮ

# 1

## ਚੰਡੀਦਾਸ ਦੀ ਜਾਣ ਪਛਾਣ

ਵੈਸ਼ਨਵ, ਜਾਂ ਅਜ ਜਿਨ੍ਹਾਂ ਨੂੰ ਅਸੀਂ ਗੀਤ-ਕਾਵਿ ਕਹਿੰਦੇ ਹਾਂ, ਪ੍ਰਾਚੀਨ ਬੰਗਲਾ ਕਵਿਤਾ ਦੇ ਫੁੱਲ ਹਨ ਅਤੇ ਇਨ੍ਹਾਂ ਵਿਚੋਂ ਚੰਡੀਦਾਸ ਦੇ ਨਾਂ ਵਾਲੇ ਸਭ ਤੋਂ ਮਿਠੇ ਹਨ। ਇਹ ਆਮ ਤੌਰ ਤੇ ਸਵੀਕਾਰ ਕੀਤਾ ਜਾਂਦਾ ਹੈ, ਕਿ ਬੰਗਾਲੀ ਜਨਤਾ ਦੇ ਜੀਵਨ ਅਤੇ ਸੰਸਕ੍ਰਿਤੀ ਵਿਚ ਜੋ ਵੀ ਮਹੱਤਵਪੂਰਣ ਹੈ ਉਸ ਦਾ ਸਿਹਰਾ ਚੈਤੰਨਯ ਦੇ ਸਿਰ ਹੈ—ਉਹਦੇ ਵਿਅਕਤਿਤਵ ਅਤੇ ਉਸ ਦੇ ਕਾਰਜ ਕਰਮ ਨੂੰ। ਚੰਡੀਦਾਸ ਦੇ ਨਾਂ ਅਤੇ ਯਸ਼ ਨੂੰ ਅਸਮ੍ਰਿਤੀ ਦੇ ਗਰਭ ਵਿਚ ਵਿਲੀਨ ਹੋਣ ਤੋਂ ਬਚਾਣ ਵਿਚ ਅਪ੍ਰਤੱਖ ਰੂਪ ਵਿਚ ਉਹੀ ਜ਼ਿੰਮੇਵਾਰ ਹੈ। ਚੈਤੰਨਯ ਦਾ ਸਭ ਤੋਂ ਵਡਾ ਵਿਸ਼ਵਾਸਯੋਗ ਜੀਵਨੀਕਾਰ, ਅਤੇ ਉਹਦੇ ਤੋਂ ਉਮਰ ਵਿਚ ਛੋਟੇ ਸਮਕਾਲੀ, ਕ੍ਰਿਸ਼ਨ ਦਾਸ ਕਵੀਰਾਜ ਨੇ ਲਿਖਿਆ ਹੈ ਕਿ ਆਪਣੇ ਅਖ਼ੀਰੀ ਸਾਲਾਂ ਵਿਚ ਚੈਤੰਨਯ, ਜੈਦੇਵ (ਸੰਸਕ੍ਰਿਤ), ਵਿਦਿਆਪਤੀ (ਮੈਥਲੀ) ਅਤੇ ਚੰਡੀਦਾਸ (ਬੰਗਾਲੀ) ਦੇ ਗੀਤਾਂ ਤੋਂ ਭਾਵਨਾਤਮਿਕ ਸ਼ਕਤੀ ਗ੍ਰਹਿਣ ਕਰਦੇ ਸਨ। ਜੈਦੇਵ ਸਾਰੇ ਭਾਰਤ ਵਿਚ ਲੋਕ-ਪ੍ਰਿਯ ਸੀ, ਪਰ ਬਾਕੀ ਦੋਵੇਂ ਕਵੀ ਆਪਣੇ ਸੀਮਿਤ ਖੇਤਰਾਂ ਵਿਚ ਹੀ ਜਾਣੇ ਜਾਂਦੇ ਸਨ। ਗੀਤ-ਕਾਵਿ ਦੇ ਹੋਰ ਕਈ ਚੰਗੇ ਰਚਨਹਾਰਾਂ ਵਾਂਗ ਵਿਦਿਆਪਤੀ ਸ਼ਾਇਦ ਪਰ ਚੰਡੀਦਾਸ ਤਾਂ ਪੱਕੀ ਤਰ੍ਹਾਂ ਹੀ ਭੁਲਾ ਦਿਤੇ ਗਏ ਹੁੰਦੇ, ਪਰ ਚੈਤੰਨਯ ਦੀ ਪ੍ਰਸ਼ੰਸਾ ਪ੍ਰਾਪਤ ਹੋਣ ਦੇ ਕਾਰਣ ਉਹਨਾਂ ਦੋਹਾਂ ਨੂੰ ਉਹਨਾਂ ਦੇ ਸਰੇਸ਼ਟ ਜੀਵਨੀਕਾਰ ਨੇ ਅਭੁੱਲ ਬਣਾ ਦਿਤਾ ਹੈ।

ਸੋਲਵ੍ਹੀਂ ਅਤੇ ਸਤਾਰਵੀਂ ਸਦੀ ਵਿਚ (ਪੜ੍ਹੇ ਲਿਖੇ ਵੈਸ਼ਨਵ ਦੇ ਸਿਵਾ) ਆਮ ਆਦਮੀ ਲਈ ਬੰਗਾਲੀ ਸਾਹਿਤ ਜਿਹੀ ਕੋਈ ਚੀਜ਼ ਨਹੀਂ ਸੀ। ਸਿਰਫ਼ ਵਿਦਵਾਨ ਅਤੇ ਵੈਸ਼ਨਵ ਗੁਰੂ ਅਤੇ ਗ੍ਰਿਹਸਥੀ ਹੀ ਬੰਗਾਲੀ ਪੁਸਤਕਾਂ ਪੜ੍ਹਦੇ ਸਨ। ਹੋਰ ਲੋਕ ਛੋਟੇ ਜਾਂ ਵਡੇ ਗੀਤ-ਕਾਵਿ ਅਤੇ ਵਰਣਾਤਮਿਕ ਕਵਿਤਾ ਦਾ ਸੰਗੀਤ ਦੇ ਨਾਲ, ਜਿਸ ਵਿਚ ਕਦੀ ਕਦੀ ਕਠ-ਪੁਤਲੀ ਜਾਂ ਸਾਂਗ ਦਾ ਵੀ ਪ੍ਰਦਰਸ਼ਨ ਹੁੰਦਾ ਸੀ, ਗਾਣ ਦਾ ਰਸ ਲੈ ਸਕਦੇ ਸਨ। ਵੈਸ਼ਨਵ ਨੂੰ ਛੱਡ ਕੇ ਬਾਕੀ ਸਾਰਾ ਪੜ੍ਹਨ-ਯੋਗ ਮਸਾਲਾ ਸੰਸਕ੍ਰਿਤ ਵਿਚ ਸੀ (ਅਤੇ ਸ਼ਾਇਦ ਥੋੜਾ ਬਹੁਤ ਫ਼ਾਰਸੀ ਵਿਚ ਵੀ)।

ਚੈਤੰਨਯ ਜੀਵਨ ਅਤੇ ਕ੍ਰਿਆ-ਕਲਾਪ ਬਾਰੇ ਦੋ ਸਭ ਤੋਂ ਪੁਰਾਣੀਆਂ ਜੋ ਕਵਿਤਾ ਜੀਵਨੀਆਂ ਦੇ ਰੂਪ ਵਿਚ ਲਿਖੀਆਂ ਗਈਆਂ, ਉਹ ਬੰਗਾਲੀ ਦੀਆਂ ਪਹਿਲੀਆਂ ਪੁਸਤਕਾਂ ਹਨ ਅਤੇ ਉਹਨਾਂ ਵਿਚੋਂ ਦੂਜੀ ਕ੍ਰਿਸ਼ਨ ਦਾਸ ਦੀ, 'ਚੈਤੰਨਯ ਚਰਿਤਅਮਰਿਤ' ਨੂੰ ਕਦੀ ਸੁਰ ਨਾਲ ਗਾਇਆ ਨਹੀਂ ਸੀ ਗਿਆ।

ਇਸ ਪੁਸਤਕ ਨੇ ਬੰਗਾਲੀ ਵੈਸ਼ਨਵ ਉੱਤੇ ਸ਼ੁਰੂ ਤੋਂ ਹੀ ਬਹੁਤ ਪ੍ਰਭਾਵ ਪਾਇਆ ਅਤੇ ਗੁਪਤ ਵਿਦਿਆ ਦਾ ਸਮਰਥਨ ਕਰਨ ਕਾਰਣ 'ਰਾਗਆਤਮਿਕ ਪਦੱਤੀ' ਅਪਣਾਉਣ ਵਾਲੇ ਵੈਸ਼ਨਵਾਂ ਦੇ ਦਲ ਨੇ ਇਸ ਨੂੰ ਸਰਵਉਚ ਪ੍ਰਮਾਣ ਦੇ ਰੂਪ ਵਿਚ ਸਵੀਕ੍ਰਿਤੀ ਦੇ ਕੇ ਬਹੁਤ ਮਾਣ ਦਿਤਾ। ਰਹੱਸਵਾਦੀ ਵੈਸ਼ਨਵਾਂ ਦਾ ਇਹ ਦਲ ਅਜ ਕਲ ਸਾਮਾਨ ਰੂਪ ਵਿਚ 'ਬਾਊਲ' (ਅਰਥਾਤ ਪਾਗਲ) ਜਾਂ 'ਸਹਜੀਆ' (ਸਹਿਜ ਮਾਰਗ ਦੇ ਅਨੁਆਈ) ਕਹੇ ਜਾਣ ਵਾਲੇ ਉਸ ਸੰਪ੍ਰਦਾਇ ਦਾ ਪੂਰਵਗਾਮੀ ਹੈ, ਜੋ ਚੰਡੀਦਾਸ, ਵਿਦਿਆਪਤੀ ਅਤੇ ਜੈਦੇਵ ਨੂੰ ਆਪਣੇ ਪੁਰਾਤਨ ਗੁਰੂ ਦੇ ਰੂਪ ਵਿਚ ਸਵੀਕਾਰ ਕਰਦਾ ਹੈ। ਇਹ ਤਿੰਨੇ ਲੇਖਕ ਦੈਵੀ ਪ੍ਰੇਮੀ ਰਾਧਾ ਅਤੇ ਕ੍ਰਿਸ਼ਨ ਦੇ ਮਾਨਵੀ ਪ੍ਰੇਮ ਦੇ ਗਾਇਕ ਹਨ। ਇਹ ਤਿੰਨੋਂ ਕਵੀ ਸਹਿਜ-ਮਾਰਗ ਸੰਪਰਦਾ ਦੇ ਪਹਿਲੇ ਗੁਰੂ ਮੰਨੇ ਜਾਂਦੇ ਸਨ ਅਤੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹਨਾਂ ਨੇ ਰਾਧਾ ਅਤੇ ਕ੍ਰਿਸ਼ਨ ਦੇ ਤੀਬਰ ਪ੍ਰੇਮ ਨੂੰ ਆਪਣੇ ਅਨੁਭਵ ਨਾਲ ਸਾਖਸ਼ਾਤ ਕਰ ਲਿਆ ਸੀ ਅਤੇ ਆਪਣੀਆਂ ਰਚਨਾਵਾਂ ਵਿਚ ਵਿਅਕਤ ਕੀਤਾ ਸੀ। ਇਸ ਤਰ੍ਹਾਂ ਇਹ ਵੀ ਸੋਚਿਆ ਜਾਂਦਾ ਸੀ ਕਿ ਇਹ ਤਿੰਨੋਂ ਆਪਣੇ ਆਪਣੇ ਨਾਲ ਇਕ 'ਰਾਧਾ' ਰਖਦੇ ਸਨ। ਜੈਦੇਵ ਦੀ ਪਦਮਾਵਤੀ ਇਤਿਹਾਸਿਕ ਵਿਅਕਤੀ ਹੈ, ਪਰ ਅਸੀਂ ਇਹ ਨਿਸਚੇ ਨਾਲ ਨਹੀਂ ਕਹਿ ਸਕਦੇ ਕਿ ਉਹ ਉਹਦੀ ਵਿਆਹੁਤਾ ਪਤਨੀ ਸੀ। ਸਾਡੇ ਕੋਲ ਇਸ ਰਾਇ ਦੇ ਸਮਰਥਨ ਜਾਂ ਵਿਰੋਧ ਵਿਚ ਕੋਈ ਪ੍ਰਮਾਣ ਨਹੀਂ ਹੈ ਕਿ ਵਿਦਿਆਪਤੀ ਦੇ ਆਪਣੇ ਕਿਸੇ ਸਰਪ੍ਰਸਤ ਦੀ ਪਤਨੀ (?) ਲਛਿਆ ਦੇ ਨਾਲ ਪ੍ਰੇਮ ਸੰਬੰਧ ਸਨ; ਦੋਹਾਂ ਦੇ ਵਿਚਕਾਰ ਸੰਬੰਧ ਹੋਣ ਦਾ ਸਿਰਫ਼ ਇਹੀ ਸਬੂਤ ਹੈ, ਕਿ ਦੋਵੇਂ ਨਾਂ ਉਹਦੇ ਗੀਤਾਂ ਦੀ ਪੁਸ਼ਿਪਕਾਵਾਂ ਵਿਚ ਆਉਂਦੇ ਹਨ। ਚੰਡੀਦਾਸ ਦੇ ਬਾਰੇ ਇਕ ਔਕੜ ਹੈ ਕਿ ਉਹਦੇ ਪਦਾਂ ਵਿਚ ਆਉਣ ਵਾਲਾ ਇਕੋ ਇਸਤ੍ਰੀ ਨਾਂ ਬਾਸਲੀ ਜਾਂ ਬਾਸ਼ੁਲੀ ਹੈ (ਇਸ ਭੁੱਖੀ ਅਤੇ ਕਮਜ਼ੋਰ ਦੇਵੀ ਦਾ ਦੂਜਾ ਨਾਂ ਚਾਮੁੰਡਾ ਹੈ)। ਸੰਪਰਦਾ ਦੀਆਂ ਪਰੰਪਰਾਗਤ ਕਹਾਣੀਆਂ ਵਿਚ, ਬਾਸ਼ੁਲੀ ਦੀ ਥਾਂ ਇਕ ਮਾਨਵੀ ਇਸਤਰੀ ਲੈ ਲੈਂਦੀ ਹੈ ਜੋ ਗੁਪਤ ਤਾਂਤਰਿਕ ਸਾਧਨਾਂ ਵਿਚ ਪੁਰਸ਼ ਦੀ ਸਾਥਣ ਹੈ। ਉਹ ਧੋਬਣ ਸੀ, ਪਰ ਉਹਦੇ ਨਾਂ ਬਾਰੇ ਇਕ ਮਤ ਨਹੀਂ ਹੈ। ਇਸ ਸੰਦਰਭ ਵਿਚ ਕਾਫ਼ੀ ਦਿਲਚਸਪ ਕਹਾਣੀਆਂ ਹਨ, ਅਤੇ ਇਹ ਚੰਡੀਦਾਸ ਦੀ ਰਚਿਤ ਕਵਿਤਾ ਨਾਲ ਗੂੜ੍ਹੀ ਤਰ੍ਹਾਂ ਜੁੜੀਆਂ ਹੋਈਆਂ ਹਨ। ਇਹਨਾਂ ਦਾ ਵਰਣਨ ਬਾਅਦ ਵਿਚ ਕੀਤਾ ਜਾਏਗਾ।

ਕੱਟੜ ਵੈਸ਼ਨਵ, ਵਿਦਿਆਪਤੀ ਅਤੇ ਜੈਦੇਵ ਵਾਂਗ ਚੰਡੀਦਾਸ ਦਾ ਸਨਮਾਨ ਕਰਦੇ ਸਨ ਕਿਉਂ ਕਿ ਇਹਨਾਂ ਸਭ ਨੇ ਸੁੰਦਰ ਭਗਤੀ ਗੀਤ ਲਿਖੇ ਸਨ ਅਤੇ ਚੈਤੰਨਯ ਨੇ ਸਨਮਾਨਪੂਰਵਕ ਉਹਨਾਂ ਨੂੰ ਸੁਣਿਆ ਅਤੇ ਗਾਇਆ ਸੀ। ਇਸ ਵਿਚ ਸੰਦੇਹ ਨਹੀਂ ਕਿ ਕੱਟੜ ਵੈਸ਼ਨਵ ਚੰਡੀਦਾਸ ਦੇ ਕੁਝ ਪਦਾਂ ਨੂੰ ਇਕੱਲੇ ਜਾਂ ਉਪਚਾਰਿਕ ਕੀਰਤਨ-ਗੋਸ਼ਟੀਆਂ ਵਿਚ ਗਾਇਆ ਕਰਦੇ ਸਨ, ਪਰ ਇਹ ਇਕ ਅਸਚਰਜਜਨਕ ਸਚਾਈ ਹੈ ਕਿ ਚੰਡੀਦਾਸ ਦੇ ਨਾਂ ਵਾਲਾ ਇਕ ਵੀ ਪਦ ਮੱਧ-ਸਤਾਰਵੀਂ ਸਦੀ ਤੋਂ ਪਹਿਲਾਂ ਕਿਸੇ ਵੀ ਕੀਰਤਨ ਸੰਗ੍ਰਹਿ ਵਿਚ ਨਹੀਂ ਪਾਇਆ ਜਾਂਦਾ ਅਤੇ ਨਾ ਹੀ ਕਿਸੇ ਹੋਰ ਲਿਖਿਤ ਰਚਨਾ ਵਿਚ ਹੀ ਉਸ ਦਾ ਜ਼ਿਕਰ ਆਉਂਦਾ ਹੈ। ਪਰ ਜੈਦੇਵ ਅਤੇ ਵਿਦਿਆਪਤੀ ਦੇ

ਗੀਤਾਂ ਦੀ ਉਪੇਖਿਆ ਨਹੀਂ ਕੀਤੀ ਗਈ। ਕੀ ਇਸ ਦਾ ਇਹ ਅਰਥ ਹੈ, ਕਿ ਵਿਦਿਆਪਤੀ ਨਾਲੋਂ ਚੰਡੀਦਾਸ ਸੋਲ੍ਹਵੀਂ ਸਦੀ ਦੇ ਜ਼ਿਆਦਾ ਨੇੜੇ ਸਨ ? ਬਹੁਤ ਸਾਰੇ ਸਹਜੀਆ ਗਰੰਥਾਂ ਵਿਚ ਸੰਮਿਲਤ ਕੀਤੇ ਹੋਏ ਅਤੇ ਪਹਿਲਾਂ ਪਹਿਲਾਂ ਦੇ ਸੰਪਾਦਿਤ ਕੀਤੇ ਹੋਏ ਸੰਗ੍ਰਹਿਆਂ ਵਿਚ ਆਏ ਪਦ ਚੰਡੀਦਾਸ ਜਿਹੇ ਪ੍ਰਸਿੱਧ ਕਵੀ ਦੇ ਪਦ ਪ੍ਰਤੀਤ ਨਹੀਂ ਹੁੰਦੇ। ਕਿਉਂਕਿ ਇਨ੍ਹਾਂ ਵਿਚ ਕੁਝ ਗੁਪਤ ਸਾਧਨਾਂ ਸੰਬੰਧੀ ਪਦ ਹਨ, ਜਿਨ੍ਹਾਂ ਦੀ ਸਾਹਿਤਿਕ ਕੀਮਤ ਬਹੁਤ ਘਟ ਹੈ ਅਤੇ ਕਈਆਂ ਵਿਚ ਇਕ ਪਰਵਰਤੀ ਅਤੇ ਢੇਰ ਸਾਰੀਆਂ ਰਚਨਾਵਾਂ ਕਰਨ ਵਾਲੇ ਕਵੀ ਦਾ ਨਾਂ ਵੀ ਹੈ। ਬਹਰਹਾਲ, ਇਹ ਜ਼ਿਆਦਾ ਵਾਸਤਵਿਕ ਜਾਪਦਾ ਹੈ ਕਿ ਸਦੀਆਂ ਤੋਂ ਇਹ ਪਦ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤਕ ਜ਼ਬਾਨੀ ਹੀ ਚਲਦੇ ਰਹੇ ਜਿਸ ਨਾਲ ਚੰਡੀਦਾਸ ਦੇ ਗੀਤਾਂ ਵਿਚ ਉਸਦੇ ਨਾਂ ਜਾਂ ਹਸਤਾਖ਼ਰ (ਭਾਨੀਤਾ) ਦੀ ਥਾਵੇਂ ਉਸ ਸਮੇਂ ਦੇ ਪ੍ਰਸਿੱਧ ਕਵੀਆਂ ਦੇ ਨਾਂ ਆ ਗਏ ਹੋਣਗੇ। ਸਤ੍ਹਾਰਵੀਂ ਸਦੀ ਤੋਂ ਇਕ ਉਲਟਾ ਚਕਰ ਚਲਦਾ ਦਿਸਦਾ ਹੈ, ਕਿਉਂਕਿ ਉਦੋਂ ਅਸਲ ਲੇਖਕ ਦੇ ਨਾਂ ਦੀ ਥਾਵੇਂ ਵੀ ਚੰਡੀਦਾਸ ਦਾ ਨਾਂ ਰਖਣ ਦਾ ਯਤਨ ਕੀਤਾ ਗਿਆ। ਬੰਗਾਲ ਅਤੇ ਮਿਥਿਲਾ ਵਿਚ ਗੀਤ-ਰਚਨਾ ਦੇ ਪਹਿਲੇ ਪਹਿਲੇ ਦਿਨਾਂ ਵਿਚ ਕਵੀ ਅਕਸਰ ਇਕ ਜਾਂ ਦੋ ਪਦਾਂ ਵਾਲੇ ਛੋਟੇ ਗੀਤ ਲਿਖਦੇ ਸਨ ਅਤੇ ਉਹਨਾਂ ਵਿਚ ਅਪਣਾ ਨਾਂ ਨਹੀਂ ਸਨ ਦੇਂਦੇ। ਇਹ ਵੀ ਸੰਭਵ ਹੈ ਕਿ ਇਸ ਪਰੰਪਰਾ ਨੂੰ ਮੰਨਦੇ ਹੋਏ ਚੰਡੀਦਾਸ ਨੇ ਕੁਝ ਅਜਿਹੇ ਦੋਹੇ ਲਿਖੇ ਹੋਣ ਜਿਨ੍ਹਾਂ ਨੂੰ ਪ੍ਰਾਰੰਭਕ ਵੈਸ਼ਨਵ ਗਰੰਥਾਂ ਵਿਚ ਸ਼ਾਮਿਲ ਕੀਤਾ ਗਿਆ ਹੋਵੇ, ਸੰਗ੍ਰਿਹਾਂ ਲਈ ਚੁਣਿਆ ਗਿਆ ਅਤੇ ਵੈਸ਼ਨਵ ਜਾਂ ਅਵੈਸ਼ਨਵ ਵਰਣਾਤਮਿਕ ਕਵਿਤਾਵਾਂ ਵਿਚ ਟੇਕ ਦੇ ਰੂਪ ਵਿਚ ਵਰਤਿਆ ਗਿਆ ਹੋਵੇ।

ਪ੍ਰਾਚੀਨ ਬੰਗਲਾ ਸਾਹਿਤ ਉਨੀਵੀਂ ਸਦੀ ਦੇ ਸ਼ੁਰੂ ਵਿਚ ਹੀ ਛਪਣ ਲਗ ਪਿਆ ਸੀ, ਅਤੇ ਵੈਸ਼ਨਵ ਗਰੰਥ ਅਤੇ ਪੁਸਤਕਾਂ ਇਸੇ ਸਦੀ ਦੇ ਦੂਜੇ ਅੱਧ ਦੇ ਮੱਧ ਵਿਚ ਪ੍ਰਕਾਸ਼ਿਤ ਹੋਣ ਲਗ ਪਈਆਂ ਸਨ। ਵਿਦਿਆਪਤੀ, ਚੰਡੀਦਾਸ, ਗੋਵਿੰਦ ਦਾਸ ਅਤੇ ਦੂਜਿਆਂ ਦੇ ਕੁਛ ਪਦਾਂ ਦੇ ਨਾਲ ਕੀਰਤਨ-ਗੀਤਾਂ ਦੇ ਛੋਟੇ ਛੋਟੇ ਸੰਕਲਨ ਦੇਸ਼ ਦੇ ਸਿਖਸ਼ਤ ਵੈਸ਼ਨਵ ਪੁਰਸ਼ਾਂ ਅਤੇ ਇਸਤ੍ਰੀਆਂ ਲਈ ਸਸਤੇ ਪਰੈਸਾਂ ਵਿਚ ਪ੍ਰਕਾਸ਼ਿਤ ਕੀਤੇ ਜਾਂਦੇ ਸਨ। ਸਾਹਿਤਕ ਰੁਚੀ ਦੇ ਅਵੈਸਨਵ ਅਤੇ ਅੰਗਰੇਜ਼ੀ ਪੜ੍ਹੀ ਲਿਖੀ ਪੀੜ੍ਹੀ ਨੂੰ ਸਿਰਫ਼ ਚਾਰ ਹੀ ਨਾਂ ਪਤਾ ਸਨ : ਕਰਿਤੀ ਵਾਸ, ਕਾਸ਼ੀ ਰਾਮ, ਕਵਿਕੰਕਨ, ਅਤੇ ਭਰਤ ਚੰਦਰ। ਭਰਤ ਚੰਦਰ ਦੇ ਪ੍ਰਸ਼ੰਸਕ, ਈਸ਼ਵਰ ਚੰਦਰ ਗੁਪਤ (1812-56) ਅਤੇ ਉਹਨਾਂ ਦੀ ਸੰਪਰਦਾਇ ਦੇ ਹੋਰ ਗੀਤਕਾਰ ਵੀ ਵੈਸ਼ਨਵ ਕਵਿਤਾ ਨੂੰ ਘਟ ਪਿਆਰ ਨਹੀਂ ਕਰਦੇ ਸਨ।

ਬੰਗਲਾ ਸਾਹਿਤ ਦਾ ਸਭ ਤੋਂ ਪ੍ਰਾਚੀਨ ਇਤਿਹਾਸਿਕ ਵਿਵਰਣ, ਜਿਹਾ ਕਿ ਉਸ ਵੇਲੇ ਦੇ ਪੜ੍ਹੇ ਲਿਖੇ ਬੰਗਾਲੀ ਉਸਨੂੰ ਸਮਝਦੇ ਸਨ, ਸੰਖੇਪ ਅਤੇ ਅਧੂਰੇ ਰੂਪ ਵਿਚ 'ਲਿਟਰੇਰੀ ਗਜ਼ਟ' (1830) ਵਿਚ ਪ੍ਰਕਾਸ਼ਿਤ ਕਾਸ਼ੀਪ੍ਰਸਾਦ ਘੋਸ਼ ਦਾ ਇਕ ਲੇਖ ਸੀ। ਉਹ ਹਿੰਦੂ ਕਾਲਜ ਦਾ ਪੁਰਾਣਾ ਵਿਦਿਆਰਥੀ ਸੀ ਅਤੇ ਅੰਗਰੇਜ਼ੀ ਕਵਿਤਾ ਦੇ ਪਹਿਲੇ ਭਾਰਤੀ ਰਚਨਕਾਰਾਂ ਵਿਚੋਂ ਇਕ ਸੀ। ਉਸ ਲੇਖ ਵਿਚ ਕਿਸੇ ਵੈਸ਼ਨਵ ਕਵੀ ਜਾਂ

ਵੈਸ਼ਨਵ ਕਵਿਤਾ ਦਾ ਜ਼ਿਕਰ ਕਿਧਰੇ ਨਹੀਂ। ਲਗਭਗ ਦੋ ਦਹਾਕਿਆਂ ਮਗਰੋਂ ਈਸ਼ਵਰ ਚੰਦਰ ਗੁਪਤ ਹੁਗਲੀ ਦੇ ਨੇੜੇ ਵਸੇ ਸ਼ਹਿਰੀ ਇਲਾਕੇ ਦੇ ਕਵੀਆਂ ਅਤੇ ਕ੍ਰਿਤੀਆਂ ਨੂੰ ਪੁਨਰ-ਜੀਵਨ ਦੇਣ ਦਾ ਯਤਨ ਕਰ ਰਿਹਾ ਸੀ। ਇਹਨਾਂ ਵਿਚੋਂ ਕੁਝ (ਭਰਤ ਚੰਦਰ ਅਤੇ ਰਾਮ ਪ੍ਰਸਾਦ ਜਿਹੇ) ਪ੍ਰਸਿੱਧ ਕਵੀ ਸਨ ਅਤੇ ਕੁਝ (ਰਾਮ ਜੀ ਦਾਸ ਅਤੇ ਹਰੀ ਠਾਕਰ ਜਿਹੇ) ਘਟ ਪ੍ਰਸਿੱਧੀ ਵਾਲੇ ਕਵੀ ਸਨ। ਇਹ ਸਭ ਪਿਛਲੇ ਸੌ ਸਾਲਾਂ ਵਿਚ ਹੀ ਹੋਏ ਸਨ। ਗੁਪਤ ਸੰਗੀਤ ਵਿਚ ਵੀ ਰੁਚੀ ਰਖਦਾ ਸੀ ਅਤੇ ਉਹ ਅਰਧ-ਲੋਕ-ਸੰਗੀਤ ਅਤੇ ਕੀਰਤਨ-ਗੀਤਾਂ, ਜਿਨ੍ਹਾਂ ਦੀ ਵਰਤੋਂ ਅਜੇ ਵੀ ਵੈਸ਼ਨਵ ਜਾਂ ਅਵੈਸ਼ਨਵ ਪ੍ਰਵਾਰਾਂ ਵਿਚ ਸ਼ਰਾਧਾਂ ਤੇ ਹੋਰ ਮੌਕਿਆਂ ਉਤੇ ਹੁੰਦੀ ਸੀ, ਵਿਚ ਕਾਫ਼ੀ ਮਾਹਿਰ ਸੀ। ਉਹ ਆਪ ਵੈਸ਼ਨਵ ਪ੍ਰਵਾਰ ਵਿਚ ਜਨਮ ਲੈਣ ਕਾਰਨ ਇਹ ਸਭ ਕੁਝ ਚੰਗੀ ਤਰ੍ਹਾਂ ਜਾਣਦੇ ਸਨ। ਉਹ ਬਾਉਲ-ਸਹਜੀਆ ਅਤੇ ਕਰਤਾਭਜਾ (ਸ਼ਬਦ ਅਰਥ-ਸਵਾਮੀ ਪੂਜਕ) ਸੰਪ੍ਰਦਾਵਾਂ ਦੇ ਰਹੱਸਵਾਦੀ ਗੀਤਾਂ ਦੀ ਸ਼ੈਲੀ ਤੋਂ ਪੂਰੀ ਤਰ੍ਹਾਂ ਪਰੀਚਿਤ ਸਨ। ਕਰਤਾਭਜਾ ਇਕ ਰਹੱਸਵਾਦੀ ਸੰਪ੍ਰਦਾ ਸੀ, ਜੋ ਸੂਫ਼ੀ ਅਤੇ ਈਸਾਈ ਮਤਾਂ ਸਮੇਤ ਹੋਰ ਸੰਪ੍ਰਦਾਵਾਂ ਅਤੇ ਧਰਮਾਂ ਦੇ ਤੱਤ ਲੈ ਕੇ ਗੁਪਤ ਵੈਸ਼ਨਵ ਮਤ ਤੋਂ ਉਤਪੰਨ ਹੋਇਆ ਸੀ। ਇਹ ਭੂਮੀਗਤ ਸੰਪ੍ਰਦਾ ਉਨ੍ਹੀਵੀਂ ਸਦੀ ਦੇ ਆਰੰਭਕ ਦੋ ਜਾਂ ਤਿੰਨ ਦਹਾਕਿਆਂ ਦੇ ਵਿਚਕਾਰਲੀ ਅਵਧੀ ਵਿਚ ਕਲਕਤੇ ਦੇ ਕੁਝ ਧਨੀ ਘਰਾਣਿਆਂ ਵਿਚ ਲੋਕ-ਪ੍ਰਿਯ ਹੋ ਗਈ ਸੀ। ਗੁਪਤ ਨੇ ਕੁਝ ਬਾਉਲ ਅਤੇ ਕਰਤਾਭਜ ਕਵਿਤਾਵਾਂ ਦੀ ਉਤਮ ਵਿਅੰਗ ਵੀ ਕੀਤਾ ਸੀ! ਪਰ ਇਹ ਵੀ ਵੈਸ਼ਨਵ ਕਵੀਆਂ ਅਤੇ ਉਹਨਾਂ ਦੀਆਂ ਕਵਿਤਾਵਾਂ ਬਾਰੇ ਮੌਨ ਹੀ ਰਹੇ।

ਸਾਧਾਰਣ ਪਾਠਕਾਂ ਦੇ ਸਾਹਮਣੇ (ਚੰਡੀਦਾਸ ਅਤੇ ਵਿਦਿਆਪਤੀ ਸਮੇਤ) ਕੁਝ ਵੈਸ਼ਨਵ ਕਵੀਆਂ ਅਤੇ ਉਹਨਾਂ ਦੀ ਬੰਗਲਾ ਕ੍ਰਿਤੀਆਂ ਨੂੰ ਪ੍ਰਸਤੁੱਤ ਕਰਨ ਦਾ ਸਿਹਰਾ ਉਸ ਸਦੀ ਦੇ ਸਰਵ ਪ੍ਰਮੁੱਖ ਭਾਰਤੀ ਵਿਦਵਾਨ, ਰਾਜਾ ਰਜੇਂਦਰ ਲਾਲ ਮਿਤਰ (1822-91) ਦੇ ਸਿਰ ਹੈ। ਉਹਨਾਂ ਨੇ ਸਰਕਾਰੀ ਸਹਾਇਤਾ ਪ੍ਰਾਪਤ ਅਤੇ ਆਪ ਸੰਪਾਦਿਤ ਕੀਤੀ ਪੈਨੀ ਮੈਗਜ਼ੀਨ "ਵਿਵਧਾ-ਅਰਥ ਸੰਗ੍ਰਿਹ" ਵਿਚ ਬੰਗਾਲੀ ਵਿਚ ਇਕ ਲਘੂ ਨਿਬੰਧ (1858) ਲਿਖਿਆ ਸੀ। ਲੇਖ ਦਾ ਸਿਰਲੇਖ ਸੀ, 'ਬੰਗਭਾਸ਼ਾਰ ਉਤਪੱਤੀ' (ਬੰਗਲਾ ਭਾਸ਼ਾ ਦਾ ਜਨਮ)। ਇਸ ਲੇਖ ਨੇ ਦੇਸੀ ਸਾਹਿਤ ਦੇ ਪ੍ਰੇਮੀਆਂ ਦਾ ਧਿਆਨ ਅਗਿਆਤ ਰਚਨਾਵਾਂ ਅਤੇ ਉਹਨਾਂ ਦੇ ਰਚਨਹਾਰਿਆਂ ਵਲ ਖਿੱਚਣ ਤੋਂ ਸਿਵਾ ਹੋਰ ਕੁਝ ਨਾ ਕੀਤਾ। ਸ੍ਰੀ ਮਿਤਰ ਇਕ ਧਨੀ ਵੈਸ਼ਨਵ ਪ੍ਰਵਾਰ ਦੇ ਸਨ ਅਤੇ ਉਹਨਾਂ ਦੇ ਪਿਤਾ ਅਤੇ ਦਾਦਾ ਆਪ ਵੀ ਕੀਰਤਨ-ਪਦ ਰਚਦੇ ਸਨ। ਲੇਖ ਵਿਚ ਚਰਚਿਤ ਕਵੀਆਂ ਅਤੇ ਰਚਨਾਵਾਂ ਨੂੰ ਉਹ ਅਪਣੇ ਬਚਪਨ ਦੇ ਸਮੇਂ ਤੋਂ ਹੀ ਜਾਣਦੇ ਸਨ। ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਆਧੁਨਿਕ ਬੰਗਲਾ ਕਵਿਤਾ ਦੇ ਮੋਢੀ, ਮਾਈਕਲ ਅਨੁਸੂਦਨ ਦੱਤ, ਅਪਣੇ ਮਿਤਰ ਅਤੇ ਪ੍ਰਸੰਸਕ-ਆਲੋਚਕ ਸ੍ਰੀ ਮਿਤਰ ਦੇ ਸਾਥ ਵਿਚ ਹੀ ਮੁੱਖ ਰੂਪ ਵਿਚ ਵੈਸ਼ਨਵ ਪਦਾਂ ਦੀ ਸ਼ਲਾਘਾ ਕਰਨ ਲਗੇ ਸਨ।

ਬੰਗਾਲ ਦੀ ਪੜ੍ਹੀ ਲਿਖੀ ਜਨਤਾ ਦੇ ਸਾਹਮਣੇ ਵੈਸ਼ਨਵ ਪਦਾਂ ਅਤੇ ਉਹਨਾਂ ਦੇ

ਰਚਨਹਾਰਿਆਂ ਨੂੰ ਪ੍ਰਸਤੁੱਤ ਕਰਨ ਦੇ ਮਾਮਲੇ ਵਿਚ ਪਹਿਲਾ ਠੋਸ ਕਦਮ ਜਗਦ ਬੰਧੂ ਭਦੱਰ ਨੇ ਚੁਕਿਆ। ਇਸ ਸਕੂਲ ਅਧਿਆਪਕ (ਬਾਦ ਵਿਚ ਹੈਡਮਾਸਟਰ) ਨੂੰ, ਜੋ ਦੋ ਨਾਟਕਾਂ ਦਾ ਲੇਖਕ ਸੀ, ਸਮਕਾਲੀ ਲੋਕ ਦੱਤ ਦੀ ਸਰਵਉੱਤਮ ਕ੍ਰਿਤੀ ਦੀ ਨਕਲ ਵਿਚ ਇਕ ਛੋਟੀ ਕਵਿਤਾ ਲਿਖਣ ਦੇ ਕਾਰਣ ਵਿਸ਼ੇਸ਼ ਰੂਪ ਵਿਚ ਜਾਣਦੇ ਸਨ। ਭੱਦਰ ਨੇ ਪੁਰਾਣੇ ਕੀਰਤਨ-ਸੰਗ੍ਰਿਹਾਂ ਵਿਚੋਂ ਕੁਝ ਵੈਸ਼ਨਵ ਗੀਤ 'ਮਹਾਜਨ ਪਦਾਵਲੀ-ਸੰਗ੍ਰਿਹ' ਅਤੇ 'ਬਰਿੱਜ ਗਾਥਾ' ਸਿਰਲੇਖ ਹੇਠਾਂ ਪ੍ਰਕਾਸ਼ਿਤ ਕੀਤੇ (1874-1875)। ਦੇਹਾਤੀ ਪ੍ਰੈਸ ਵਿਚ ਛਪੀਆਂ ਅਤੇ ਸਸਤੇ ਆਕਾਰ ਵਿਚ ਪ੍ਰਕਾਸ਼ਿਤ ਭਦੱਰ ਦੀਆਂ ਰਚਨਾਵਾਂ ਨੇ ਸਾਧਾਰਣ ਪਾਠਕਾਂ ਵਿਚ ਉਨ੍ਹਾਂ ਜ਼ਿਆਦਾ ਉਤਸ਼ਾਹ ਪੈਦਾ ਨਾ ਕੀਤਾ ਅਤੇ ਨਾ ਹੀ ਏਨਾਂ ਵੈਸ਼ਨਵ ਪਾਠਕਾਂ ਦਾ ਧਿਆਨ ਖਿਚਿਆ ਜਿੰਨਾਂ ਕਿ ਲਗਭਗ ਉਸੇ ਸਮੇਂ ਸ਼ਾਰਦਾ ਚਰਣ ਮਿਤਰ ਅਤੇ ਅਕਸ਼ੇ ਚੰਦਰ ਸਰਕਾਰ ਦਵਾਰਾ 'ਪ੍ਰਾਚੀਨ ਕਾਵਿ ਸੰਗ੍ਰਿਹ' ਸ਼ੀਰਸ਼ਕ ਹੇਠਾਂ ਪ੍ਰਕਾਸ਼ਿਤ ਵੈਸ਼ਨਵ ਕਵਿਤਾ ਦੇ ਸੁਦਰ ਵਿਆਖਿਆ-ਸਹਿਤ ਸੰਕਲਨ ਨੇ ਕੀਤਾ। ਪੁਸਤਕ ਮਾਲਾ ਵਿਚ ਪੰਜ ਸੰਗ੍ਰਿਹ ਸਨ ਜਿਸ ਵਿਚੋਂ ਤਿੰਨ ਵਿਦਿਆਪਤੀ, ਚੰਡੀਦਾਸ ਅਤੇ ਗੋਵਿੰਦ ਦਾਸ ਵਰਗੇ ਮਹੱਤਵ ਪੂਰਣ ਕਵੀਆਂ ਦੇ ਸਨ। ਵਿਦਿਆਪਤੀ ਦਾ ਸੰਗ੍ਰਿਹ ਸਭ ਤੋਂ ਪਹਿਲਾਂ (1874) ਪ੍ਰਕਾਸ਼ਿਤ ਹੋਇਆ। ਮਿਤਰ ਅਤੇ ਸਰਕਾਰ ਦੇ ਸੰਗ੍ਰਿਹਾਂ ਨੇ ਵਾਸਤਵ ਵਿਚ ਵੈਸ਼ਨਵ ਕਵਿਤਾ ਨੂੰ ਪੜ੍ਹੇ ਲਿਖੇ ਪਾਠਕ ਦੇ ਸਾਹਮਣੇ ਪ੍ਰਸਤੁਤ ਕੀਤਾ। ਇਸ ਤੋਂ ਮਗਰੋਂ ਜਲਦੀ ਹੀ ਅਸੀਂ ਵੇਖਦੇ ਹਾਂ, ਕਿ ਬੰਕਿਮ ਚੰਦਰ ਚੈਟਰਜੀ ਵਰਗੇ ਉਸ ਸਮੇਂ ਦੇ ਪ੍ਰਮੁੱਖ ਲੇਖਕ ਵੀ ਚੰਡੀਦਾਸ ਅਤੇ ਵਿਦਿਆਪਤੀ ਦੀਆਂ ਪੰਕਤੀਆਂ ਦਾ ਹਵਾਲਾ ਦੇਂਦੇ ਹਨ। ਪਰ ਇਹ ਰਾਬਿੰਦਰਾ ਨਾਥ ਠਾਕੁਰ ਹੀ ਸਨ ਜਿਨ੍ਹਾਂ ਨੇ ਜੈਦੇਵ ਅਤੇ ਵੈਸ਼ਨਵ ਕਵਿਤਾ ਨੂੰ ਕਿਸ਼ੋਰ ਅਵਸਥਾ ਵਿਚ ਹੀ ਦਿਲ ਵਿਚ ਵਸਾ ਲਿਆ ਸੀ ਅਤੇ ਉਹਨਾਂ ਨੇ ਹੀ ਆਧੁਨਿਕ ਸਾਹਿਤਕ ਸੰਸਾਰ ਦੇ ਸਾਹਮਣੇ ਵੈਸ਼ਨਵ ਕਵਿਤਾ ਦਾ ਅਸਲ ਮੁੱਲ ਉਜਾਗਰ ਕੀਤਾ।

ਬਾਂਗੀਆਂ ਸਾਹਿਤ ਪਰੀਸ਼ਦ ਦੀ ਸਥਾਪਨਾ ਤੋਂ ਬਹੁਤ ਪਹਿਲਾਂ ਸਰ ਜਾਰਜ ਅਬਰਾਹਮ ਗਰੀਅਰਸਨ ਨੇ ਕੁਝ ਭਾਰਤੀ ਆਰੀਯ-ਭਾਸ਼ਾਵਾਂ ਵਿਚ ਪ੍ਰਾਚੀਨ ਲਿਖਤ ਸਾਹਿਤ ਦਾ ਸ਼ਾਸ਼ਤਰੀ ਅਤੇ ਆਲੋਚਨਾਤਮਿਕ ਅਧਐਨ ਆਰੰਭ ਕਰ ਦਿਤਾ ਸੀ। ਇਹ ਬਰਿੱਜ ਭਾਸ਼ਾ ਅਤੇ ਮੈਥਿਲੀ ਦੀ ਵੈਸ਼ਨਵ ਕਵਿਤਾ ਵਿਚ ਵੀ ਰੁਚੀ ਲੈਂਦੇ ਸਨ। ਉਹਨਾਂ ਨੇ ਵਿਦਿਆ ਪਤੀ ਨੂੰ ਉਹਨਾਂ ਦੇ ਆਪਣੇ ਹੀ ਖੇਤਰ ਵਿਚ, ਜਿਥੇ ਉਹ ਲਗਭਗ ਭੁਲਾਏ ਜਾ ਚੁਕੇ ਸਨ ਸਥਾਪਿਤ ਕਰਨ ਵਿਚ ਕਾਫ਼ੀ ਕੰਮ ਕੀਤਾ। ਕਲਕਤੇ ਵਿਚ ਪਰੀਸ਼ਦ ਦੀ ਸਥਾਪਨਾ (1894) ਨਾਲ ਕੁਝ ਗਿਆਤ ਤੇ ਬਹੁਤ ਕਰਕੇ ਅਗਿਆਤ ਪ੍ਰਾਚੀਨ ਬੰਗਲਾ ਕ੍ਰਿਤੀਆਂ ਦੇ ਸੰਗ੍ਰਿਹਾਂ ਵਿਚ ਤੇਜ਼ੀ ਆਈ। ਇਹ ਰਚਨਾਵਾਂ ਇਕ ਲੰਮੇ ਸਮੇਂ ਤੋਂ ਬਿਨਾਂ ਦੇਖ ਭਾਲ ਦੇ ਹੀ ਹਥਲਿਖਤਾਂ ਦੇ ਰੂਪ ਵਿਚ ਪਈਆਂ ਹੋਈਆਂ ਸਨ। ਬੰਗਾਲ ਦੇ ਕੋਨੇ ਕੋਨੇ ਤੋਂ ਪ੍ਰਾਪਤ ਅਤੇ ਪਰੀਸ਼ਦ ਦੀ ਪਤ੍ਰਿਕਾ ਵਿਚ ਪ੍ਰਕਾਸ਼ਿਤ ਹਥ-ਲਿਖਤਾਂ ਵਿਚ ਚੰਡੀਦਾਸ ਦੇ ਅਗਿਆਤ ਪਦਾਂ ਦੀ ਖੋਜ ਨਾਲ ਵਿਸ਼ੇਸ਼ ਉਤਸ਼ਾਹ ਪੈਦਾ ਹੋਇਆ। ਇਸ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ

ਜਿਹੜੇ ਗੀਤ ਸਾਹਮਣੇ ਆਏ ਉਹ ਪਹਿਲਾਂ ਦੇ ਜਾਣੇ ਹੋਏ ਪਦਾਂ ਦੀ ਤੁਲਨਾਂ ਵਿਚ ਵਧੇਰੇ ਚੰਗੇ ਨਹੀਂ ਸਨ ।

ਫਿਰ ਵੀ ਸਮਝਦਾਰ ਪਾਠਕ ਹੁਣ ਇਸ ਨਤੀਜੇ ਤੇ ਪਹੁੰਚ ਸਕਦਾ ਸੀ ਕਿ ਸ਼ਾਇਦ ਇਕ ਪਰਵਰਤੀ ਚੰਡੀਦਾਸ ਵੀ ਸੀ ਜੋ ਕੀਰਤਨ ਅਤੇ ਸਹਜੀਆਂ ਪਦਾਂ ਦਾ ਸਾਧਾਰਣ ਲੇਖਕ ਸੀ ।

ਚੰਡੀਦਾਸ ਦੀ ਅਨੇਕ-ਰੂਪੀ ਪਛਾਣ ਦੀ ਸਮੱਸਿਆ, ਚੰਡੀਦਾਸ ਦੀ ਸਮੱਸਿਆ, ਰਾਧਾ ਅਤੇ ਕ੍ਰਿਸ਼ਨ ਦੇ ਪ੍ਰੇਮ ਉਤੇ ਆਧਾਰਿਤ ਇਕ ਪਦਾਵਲੀ ਦੇ ਪ੍ਰਕਾਸ਼ਨ ਤੋਂ ਮਗਰੋਂ ਅਚਾਨਕ ਹੀ, 1916 ਵਿਚ ਬੜੀ ਤੇਜ਼ ਹੋ ਗਈ । ਇਹ ਪਦਾਵਲੀ ਇਕ ਹੀ ਹਥ-ਲਿਖਤ ਖਰੜੇ ਉਤੇ ਆਧਾਰਿਤ ਸੀ ਜਿਸਨੂੰ ਬੰਗੀਆਂ ਸਾਹਿਤ ਪਰੀਸ਼ਦ ਦੇ ਅਨੁਭਵੀ ਪਾਡੂੰ ਲਿਪੀ-ਸੰਗ੍ਰਿਹ ਕਰਤਾ ਬਸੰਤ ਰੰਜਨ ਰਾਇ ਨੇ ਵਿਸ਼ਨੂੰ ਪੁਰ (ਬਾਕੁੰੜਾ) ਵਿਚੋਂ ਨੌਂ ਸਾਲ ਪਹਿਲਾਂ ਲਭਿਆ ਸੀ । ਪਾਡੂੰਲਿਪੀ ਦਾ ਪਹਿਲਾ ਡੇਢ ਪੰਨਾਂ ਅਤੇ ਅੰਤਮ ਪੰਨਾਂ (ਜਾਂ ਪੰਨੇ ?) ਗ਼ਾਇਬ ਸਨ ਅਤੇ ਬਚੇ ਹੋਏ ਪੰਨਿਆਂ ਵਿਚ ਕਿਧਰੇ ਵੀ ਕਵਿਤਾ ਦੇ ਸਿਰਲੇਖ ਬਾਰੇ ਕੋਈ ਨਿਰਦੇਸ਼ ਨਹੀਂ ਸੀ । (2—226, ਕੁਲ ਮਿਲਾ ਕੇ 22 ਪੰਨੇ ਜਿੰਨ੍ਹਾਂ ਵਿਚੋਂ ਡੇਢ ਦੇ ਕਰੀਬ ਗ਼ਾਇਬ ਹੈ) । ਪਾਡੂੰਲਿਪੀ ਦੇ ਖੋਜ ਕਰਤਾ ਰਾਇ ਨੇ ਇਸਨੂੰ 'ਸ੍ਰੀ ਕ੍ਰਿਸ਼ਨ ਕੀਰਤਨ' ਅਨੁਵਾਨ ਦਿਤਾ, ਸਾਵਧਾਨੀ ਨਾਲ ਪਰੀਸ਼ਦ ਦੇ ਕੁਝ ਪ੍ਰਮੁੱਖ ਵਿਦਵਾਨਾਂ ਦੀ ਸਾਮੂਹਿਕ ਭੂਮਿਕਾ ਦੇ ਨਾਲ ਪ੍ਰਕਾਸ਼ਿਤ ਕੀਤਾ । ਪ੍ਰਾਚੀਨ ਸਾਹਿਤ ਦੇ ਵਿਦਵਾਨਾਂ ਅਤੇ ਪ੍ਰੇਮੀਆਂ ਦੀਆਂ ਪ੍ਰਤੀਕ੍ਰਿਆਵਾਂ ਬਹੁਤ ਭਿੰਨ ਭਿੰਨ ਅਤੇ ਤਿਖੀਆਂ ਸਨ । ਉਹ ਵਿਦਵਾਨ ਜੋ ਪ੍ਰਾਚੀਨ ਸਾਹਿਤ ਦੇ ਰਸੀਏ ਸਨ ਉਤਸ਼ਾਹ ਨਾਲ ਭਰ ਗਏ : ਪ੍ਰਮੁੱਖ ਸ਼ਿਲਾਲੇਖ ਵਿਦਵਾਨ ਆਰ. ਡੀ. ਬੈਨਰਜੀ ਨੇ ਲਿਪੀ ਦੇ ਅਧਿਐਨ ਤੋਂ ਇਹ ਨਤੀਜਾ ਕਢਿਆ ਕਿ ਇਹ ਪਾਡੂੰਲਿਪੀ ਸ਼ਾਇਦ ਚੌਦਵੀਂ ਜਾਂ ਘਟ ਤੋਂ ਘਟ ਆਰੰਭਕ ਪੰਦਰਵੀ ਸਦੀ ਵਿਚ ਉਤਾਰੀ ਗਈ ਹੋਵੇਗੀ । ਐਚ. ਪੀ. ਸ਼ਾਸ਼ਤਰੀ, ਜੋ ਬੰਗਾਲ ਦੇ ਪ੍ਰਾਚੀਨਵਾਦੀਆਂ ਵਿਚੋਂ ਪ੍ਰਮੁੱਖ ਸਨ, ਹੋਰ ਵੀ ਉਤਸ਼ਾਹੀ ਅਤੇ ਦ੍ਰਿੜ ਸਨ । ਉਹਨਾਂ ਦੀ ਰਾਇ ਵਿਚ ਕਵਿਤਾ ਦਾ ਰਚਣਹਾਰਾ ਜੈਦੇਵ ਤੋਂ ਪਹਿਲਾ ਹੋਇਆ ਸੀ । ਵਿਰੋਧੀ ਧਿੜ ਵਿਚ ਵਡੇ ਵਡੇ ਯੋਧਿਆਂ ਦੀ ਘਾਟ ਸੀ ਪਰ ਗਿਣਤੀ ਵਧੇਰੇ ਸੀ । ਇਨ੍ਹਾਂ ਵਿਚ ਪ੍ਰਸਿਧ ਵੈਸ਼ਨਵ ਵਿਦਵਾਨ ਅਤੇ ਵੈਸ਼ਨਵ ਕਵਿਤਾ ਦੇ ਪ੍ਰੇਮੀ ਪਾਠਕ ਸਨ । ਕਵਿਤਾ ਨੂੰ ਪ੍ਰਾਚੀਨ ਅਤੇ ਚੰਡੀਦਾਸ ਦੀ ਵਾਸਿਤਵਿਕ ਰਚਨਾ ਸਵੀਕਾਰਨ ਵਿਰੁਧ ਦੂਹਰੀ ਆਪਤੀ ਸੀ । ਪਹਿਲੀ ਇਹ ਕਿ ਸਾਰੀ ਕਵਿਤਾ ਵਿਚ ਉਭਰਨ ਵਾਲਾ ਮੁੱਖ ਸਵਰ ਇਸ ਹਦ ਤੀਕ ਕਾਮਪੂਰਤ ਹੈ, ਕਿ ਇਹ ਵਿਸ਼ਵਾਸ ਕਰਨਾ ਕਠਿਨ ਹੋ ਜਾਂਦਾ ਹੈ ਕਿ ਇਨ੍ਹਾਂ ਪਦਾਂ ਨੂੰ ਚੈਤੰਨਯ ਦਾ ਸਮਰਥਨ ਪ੍ਰਾਪਤ ਰਿਹਾ ਹੋਏਗਾ । ਦੂਜੀ, ਭਾਸ਼ਾ ਲਗਭਗ ਬੇਤੁਕੀ ਸੀ ਕਿ ਚੰਡੀਦਾਸ ਦੇ ਗਯਾਤ ਪਦਾਂ ਨਾਲ 'ਸ਼੍ਰੀ ਕ੍ਰਿਸ਼ਨ ਕੀਰਤਨ' ਦੇ ਪਦਾਂ ਦੀ ਸ਼ੈਲੀ ਨੂੰ ਜੋੜਨ ਦੇ ਯਤਨ ਵਿਚ ਕੋਈ ਵੀ ਘਬਰਾ ਜਾਏਗਾ ।

ਦੋਹਾਂ ਧਿੜਾਂ ਵਿਚਕਾਰ ਵਾਦ ਵਿਵਾਦ ਕੁਝ ਸਮੇਂ ਤੀਕ ਚਲਦਾ ਰਿਹਾ । ਅੰਤ ਵਿਚ ਸਹਿਤਕਾਰ, ਇਤਿਹਾਸਕਾਰ ਅਤੇ ਵਿਰੋਧੀਆਂ ਦੇ ਨੇਤਾ ਡੀ. ਸੀ. ਸੇਨ ਨੇ ਅਪਣੇ

ਸਾਹਿਤ ਦੇ ਇਤਿਹਾਸ ਵਿਚ ਨਵੀਂ ਕਵਿਤਾ ਦਾ ਵਿਵਰਣ ਦੇ ਕੇ ਹਾਰ ਸਵੀਕਾਰ ਕਰ ਲਈ। 'ਸ੍ਰੀ ਕ੍ਰਿਸ਼ਨ ਕੀਰਤਨ' ਨੂੰ ਕਲਕਤਾ ਵਿਸ਼ਵ ਵਿਦਆਲੇ ਵਿਚ ਬੰਗਾਲੀ ਦੇ ਨਵੇਂ ਸਵੀਕਾਰ ਕੀਤੇ ਗਏ ਐਮ. ਏ. ਦੇ ਪਾਠ-ਕਰਮ (1919) ਵਿਚ ਇਕ ਪਾਠ-ਪੁਸਤਕ ਦੇ ਰੂਪ ਵਿਚ ਸ਼ਾਮਿਲ ਕਰ ਲਿਆ ਗਿਆ। ਇਧਰ ਇਸ ਜਿੱਤ ਦੇ ਬਾਵਜੂਦ ਵੀ ਕੁਝ ਸਮਰੱਥਕ ਸਹਜ ਨਹੀਂ ਸਨ ਹੋ ਰਹੇ। ਉਹ ਅਪਣੇ ਸ਼ਕ ਨੂੰ ਨਹੀਂ ਸਨ ਦਬਾ ਸਕਦੇ। 'ਸ੍ਰੀ ਕ੍ਰਿਸ਼ਨ ਕੀਰਤਨ' ਦੀ ਪ੍ਰਾਚੀਨਤਾ ਦਾ ਉਹਨਾਂ ਦਾ ਦਾਵਾ ਦੋ ਮੁੱਦਿਆਂ ਉਤੇ ਨਿਰਭਰ ਹੈ। (1) ਲਿਪੀ ਦੀ ਪ੍ਰਾਚੀਨਤਾ (2) ਭਾਸ਼ਾ ਅਤੇ ਸ਼ੈਲੀ ਦੀ ਪ੍ਰਾਚੀਨਤਾ। ਪ੍ਰਾਚੀਨਵਾਦੀ ਹਮੇਸ਼ਾ ਤੋਂ ਜਾਣਦੇ ਸਨ, ਕਿ ਪਾਡੂੰਲਿਪੀ ਦੀ ਲਿਪੀ ਇਕੋ ਜਿਹੀ ਨਹੀਂ ਸੀ! ਉਸ ਵਿਚ ਸਪਸ਼ਟ ਰੂਪ ਵਿਚ ਇਕ ਵਖਰੀ ਲਿਖਾਈ ਹੈ, ਜਿਸ ਵਿਚ ਲਗਭਗ ਸਾਰੇ ਪੰਨੇ ਲਿਖੇ ਗਏ ਹਨ, ਪਰ ਦੋ ਹੋਰ ਵਖ ਵਖ ਹਥਾਂ ਦੀ ਲਿਖਾਈ ਵੀ, ਜਿਨ੍ਹਾਂ ਵਿਚੋਂ ਇਕ ਬਹੁਤ ਪਰਵਰਤੀ ਕਾਲ ਦਾ ਅਤੇ ਦੂਜਾ ਉਸਤੋਂ ਵੀ ਬਾਅਦ ਦਾ ਹੈ। ਇਹ ਦੋਵੇਂ ਕਦੀ ਕਦੀ ਉਸੇ ਪੰਨੇ ਉਤੇ ਵੀ ਅੰਕਿਤ ਹਨ, ਜਿਸ ਉਤੇ ਪੁਰਾਣੀ ਲਿਖਾਈ ਵੀ ਹੈ। ਸੋ ਇਹ ਨਹੀਂ ਕਿਹਾ ਜਾ ਸਕਦਾ ਕਿ ਪਰਵਰਤੀ ਲਿਖਾਈ ਵਾਲੇ ਪੰਨੇ ਬਾਅਦ ਵਿਚ ਜੋੜੇ ਜਾਂ ਬਦਲੇ ਗਏ। ਪਰ ਉਹਨਾਂ ਦਾ ਉਤਸ਼ਾਹ ਏਨਾ ਸੀ ਕਿ ਉਹ ਸ਼ਕ ਨੂੰ ਸ਼ੁਰੂ ਵਿਚ ਹੀ ਦਬਾ ਲੈਂਦੇ ਸਨ। ਦੂਸਰੇ ਮੁੱਦੇ ਵਿਚ ਕੁਝ ਕਮਜ਼ੋਰੀਆਂ ਸਨ, ਸ੍ਰੀ ਕ੍ਰਿਸ਼ਨ ਕੀਰਤਨ ਦਾ ਵਿਆਕਰਣ ਸੰਬੰਧੀ ਢਾਂਚਾ ਨਿਸ਼ਚਿਤ ਰੂਪ ਵਿਚ ਪ੍ਰਾਚੀਨ ਹੈ ਪਰ ਇਸਦੇ ਨਾਲ ਹੀ ਅਜਿਹੇ ਰੂਪ ਵੀ ਘਟ ਨਹੀਂ ਜੋ ਸਤ੍ਹਾਰਵੀਂ ਸਦੀ ਦੇ ਆਰੰਭ ਵਿਚ ਵੀ ਮੁਸ਼ਕਲ ਨਾਲ ਹੀ ਕਿਧਰੇ ਮਿਲਦੇ ਹੋਣਗੇ। ਇਸ ਤਰ੍ਹਾਂ ਭਾਸ਼ਾ ਸੰਬੰਧੀ ਇਤਰਾਜ਼ ਪ੍ਰਾਚੀਨ ਲੇਖਾਂ ਸੰਬੰਧੀ ਸ਼ੰਕਿਆਂ ਦੇ ਨਾਲ ਜੁੜੇ ਹੋਏ ਹਨ। ਪਰ ਭਾਸ਼ਾ ਸੰਬੰਧੀ ਤਰੁੱਟੀਆ ਵਲ ਬਹੁਤ ਘਟ ਵਿਦਵਾਨਾਂ ਦਾ ਧਿਆਨ ਗਿਆ। ਫਿਰ ਵੀ ਸਮੱਸਿਆਵਾਂ ਸਨ। ਉਹਨਾਂ ਨੂੰ ਬਾਦ ਵਿਚ ਪ੍ਰਸਤੁੱਤ ਕੀਤਾ ਜਾਏਗਾ।

'ਸ੍ਰੀ ਕ੍ਰਿਸ਼ਨ ਕੀਰਤਨ' ਦੇ ਪ੍ਰਕਾਸ਼ਨ ਤੇ ਬਾਦ ਚੰਡੀਦਾਸ ਦੇ ਪਦ ਵਡੀ ਗਿਣਤੀ ਅਤੇ ਤੇਜ਼ੀ ਨਾਲ ਖੋਜ ਕੇ ਕਢੇ ਗਏ। ਉਹ ਸਭ ਪਰਵਰਤੀ ਹਥ-ਲਿਖਤਾਂ ਤੋਂ ਮਿਲੇ ਹਨ। ਅਸੀਂ ਉਹਨਾਂ ਦਾ ਵਿਵਰਣ ਨਹੀਂ ਦੇ ਸਕਦੇ।

# 2

## ਜੀਵਨ ਅਤੇ ਕਾਲ : ਸੰਧਾਨ ਅਤੇ ਅਨੁਸੰਧਾਨ

ਚੈਤੰਨਯ ਨੂੰ ਚੰਡੀਦਾਸ ਦੇ ਪਦਾਂ ਬਾਰੇ ਜਾਣਕਾਰੀ ਸੀ, ਇਸ ਲਈ ਇਹ ਮੰਨਿਆਂ ਜਾ ਸਕਦਾ ਹੈ ਕਿ ਕਵੀ ਦਾ ਸਮਾਂ ਸੋਲ੍ਹਵੀਂ ਸਦੀ ਦੇ ਅਰੰਭਿਕ ਤਿੰਨ ਦਹਾਕਿਆਂ ਦੇ ਅੰਦਰ ਅੰਦਰ ਹੀ ਹੋਵੇਗਾ। ਸ਼ਾਇਦ ਸਭ ਤੋਂ ਪਰ੍ਹਾਂ ਦੀ ਸੀਮਾਂ 1525 ਹੈ, ਅਤੇ ਇਹ ਇਸ ਕਰਕੇ ਮੰਨੀ ਗਈ ਹੈ, ਕਿ ਰਾਮਾਨੰਦ ਰਾਇ ਇਕ ਹੋਰ ਕਵੀ, ਜਿਸਦੇ ਗੀਤਾਂ ਨਾਲ ਚੈਤੰਨਯ ਖੁਸ਼ ਸੀ, ਵੀ ਮਹਾਪ੍ਰਭੂ ਦਾ ਸਮਕਾਲੀ ਸੀ। ਉਚਤੱਮ ਸੀਮਾਂ, ਅਜਕਲ ਦੇ ਵਿਸ਼ਵਾਸ਼ ਅਨੁਸਾਰ ਪੰਦਰਵੀਂ ਸਦੀ ਦਾ ਮੱਧ ਹੈ। 'ਸ੍ਰੀ ਕ੍ਰਿਸ਼ਨ ਕੀਰਤਨ' ਦੀ ਪ੍ਰਾਚੀਨਤਾ ਇਸ ਵਿਸ਼ਵਾਸ਼ ਦੇ ਸਮਰਥਨ ਵਿਚ ਹੁਣ ਪ੍ਰਸਤੁੱਤ ਕੀਤੀ ਜਾਂਦੀ ਹੈ। ਪਰ ਜਿਹਾ ਕਿ ਉਪਰ ਕਿਹਾ ਗਿਆ ਹੈ, ਇਸ ਕ੍ਰਿਤੀ ਦੀ ਕਥਿਤ ਪ੍ਰਾਚੀਨਤਾ ਨੂੰ ਪ੍ਰਮਾਣਿਤ ਕਰਨਾ ਅਜੇ ਬਾਕੀ ਹੈ। ਇਕ ਸਮੇਂ ਅਜਿਹਾ ਮਹਿਸੂਸ ਹੋਇਆ ਸੀ ਕਿ ਇਕ ਠੋਸ ਪ੍ਰਮਾਣ ਸਾਹਮਣੇ ਆਇਆ ਹੈ। ਇਕ ਅਨਜਾਣੀ ਪਤ੍ਰਿਕਾ ਵਿਚ ਪ੍ਰਕਾਸ਼ਿਤ ਅਤੇ 'ਗਣਿਤ ਆਰੀਆ' ਦੇ ਛੰਦ ਅਤੇ ਸੈਲੀ ਵਿਚ ਲਿਖੀ ਇਕ ਚਤੁਸ਼ਪਦੀ ਸੀ, ਇਸਦਾ ਸਰੋਤ ਨਹੀਂ ਦਿਤਾ ਗਿਆ ਸੀ।

ਵਿਧੁਰ ਨਿਕਟ ਬਸਿ ਨੇਤ੍ਰ ਪੰਚਬਾਣ ॥
ਨਵ-ਹੂ ਨਵ-ਹੂ ਰਸ ਗੀਤਿ ਪਰਿਮਾਣ ॥
ਪਰਿਚਯ ਸੰਕੇਤ ਅੰਤੇ ਨਿੱਜਾ ॥
ਚੰਡੀਦਾਸ ; ਰਸ-ਕੌਤਕ ਕਿੱਜਾ ॥

ਇਸ ਦੇ ਹੇਠਾਂ ਸ਼ਬਦ-ਅਰਥ ਅਤੇ ਇਕ ਹਦ ਤੀਕ ਅਰਥਹੀਣ ਅਨੁਵਾਦ ਵਿਚ ਸੰਬੰਧਿਤ ਸ਼ਬਦਾਂ ਦੇ ਆਂਕੜਿਆਂ ਵਿਚ ਸਮਾਨਅਰਥੀ ਸ਼ਬਦ ਬ੍ਰੈਕਿਟਾਂ ਵਿਚ ਦਿਤੇ ਗਏ ਹਨ—ਚੰਨ ਦੇ ਨੇੜੇ (1) ਅਖਾਂ ਸਥਿੱਤ ਹਨ (3) ਪੰਚ ਬਾਣ (5) ਨਵੀਨ ਤੋਂ (9) ਨਵੀਨ (9) ਰਸ ਤਕ ਗੀਤਾਂ ਦੀ ਸੰਖਿਆ (ਦਿਤੀ ਗਈ ਹੈ)। ਇਸ ਬਿਉਰੇ ਨੂੰ ਗਣਿਤ ਦੀ ਭਾਸ਼ਾ ਵਿਚ ਪ੍ਰਤੀਕਆਤਮਕ ਸਮਝਣਾ ਚਾਹੀਦਾ ਹੈ। ਚੰਡੀਦਾਸ ਇਸ ਸੁਖਦ ਕੌਤਕ ਦਾ ਰਚਣਹਾਰਾ ਹੈ। (ਇਸ ਤਰ੍ਹਾਂ ਚੰਡੀਦਾਸ ਅਸਲ ਅਤੇ ਵਾਸਤਵਿਕ ਰਸ ਕੀ ਚਰਚਾ ਕਰਦੇ ਹਨ)

ਇਨ੍ਹਾਂ ਪੰਕਤੀਆਂ ਤੋਂ ਅਨੁਮਾਨ ਲਾਇਆ ਗਿਆ ਸੀ ਕਿ ਇਹ ਜਿਸ ਰਚਨਾ ਤੋਂ ਲਈਆਂ ਗਈਆਂ ਹਨ, ਉਹ 1355 ਸਾਕਾ (1433-34 ਈਸਵੀ) ਤਕ ਪੂਰੀ ਕੀਤੀ ਗਈ ਹੋਵੇਗੀ। ਇਸ ਦੇ ਵਿਰੁਧ ਮੁਖ ਆਪਤੀ ਇਹ ਹੈ ਕਿ ਇਹ ਪਹਿਲਾਂ

ਹੀ ਅਨੇਕ ਕਲਪਨਾਵਾਂ ਉਤੇ ਟਿਕਿਆ ਹੋਇਆ ਹੈ : (1) ਚਤੁਸ਼ਪਦੀ ਪ੍ਰਮਾਣੀਕ ਹੈ; (2) ਇਹ ਚੰਡੀਦਾਸ ਦੀ ਕਿਸੇ ਪਦਾਵਲੀ ਜਾਂ ਕ੍ਰਿਤੀ, ਜੋ ਹੁਣ ਲੁਪਤ ਹੋ ਚੁਕੀ ਹੈ, ਤੋਂ ਲਈ ਗਈ ਹੈ, (3) ਪਹਿਲੀਆਂ ਦੋ ਪੰਕਤੀਆਂ ਗਣਿਤ ਦਾ ਇਕ ਸੂਤਰ ਹੈ ਅਤੇ (4) ਇਸਤੋਂ ਰਚਨਾ ਦੇ ਸਮਾਪਤ ਹੋਣ ਦੀ ਤਿਥੀ ਪਤਾ ਲਗਦੀ ਹੈ ਜਾਂ ਉਸਦੀ ਉਸ ਸਮੇਂ ਪ੍ਰਚਿਲਤ ਪਾਡੂੰਲਿਪੀ ਦੀ ਤਿਥੀ। ਇਸਦੀ ਪ੍ਰਮਾਣੀਕਤਾ ਦੇ ਵਿਰੁਧ ਇਕ ਹੋਰ ਛੋਟਾ ਪਰ ਕਾਫ਼ੀ ਪ੍ਰਬਲ ਤਰਕ ਹੈ : ਪਹਿਲੇ ਦੋਹਿਰੇ ਦਾ ਅਰਥ ਪੂਰੀ ਤਰ੍ਹਾਂ ਅਸਪਸ਼ਟ ਹੈ।

ਚੰਡੀਦਾਸ ਦੇ ਕਾਲ ਨੂੰ ਹੋਰ ਪਿਛੇ ਲੈ ਜਾਣ ਵਿਚ ਪ੍ਰਸਥਿੱਤੀ ਪ੍ਰਮਾਣ ਵੀ ਵਿਸ਼ੇਸ਼ ਸਹਾਇਕ ਨਹੀਂ ਹੋਏਗਾ। ਸੋਲਵੀਂ ਸਦੀ ਦੇ ਆਰੰਭ ਵਿਚ ਵਿਦਿਆਪਤੀ ਚੰਡੀਦਾਸ ਤੋਂ ਵਧੇਰੇ ਪ੍ਰਸਿੱਧੀ ਪ੍ਰਾਪਤ ਕਵੀ ਸੀ। ਸੱਚ ਤਾਂ ਇਹ ਹੈ ਕਿ ਚੰਡੀਦਾਸ ਦਾ ਨਾਂ ਚੈਤੰਨਯ ਦੇ ਗ੍ਰਿਹਸਥ ਜੀਵਨ ਦੇ ਤਿਆਗਣ ਮਗਰੋਂ ਹੀ ਸੁਣਾਈ ਪੈਂਦਾ ਹੈ। ਅਦਵੈਤ ਆਚਾਰੀਆ ਜੋ ਚੈਤੰਨਯ ਦੇ ਪਿਤਾ ਸਮਾਨ ਸੀ ਅਤੇ ਉਸਦੇ ਸਮਰਪਿਤ ਭਗਤਾਂ ਵਿਚੋਂ ਪ੍ਰਮੁੱਖ ਸੀ, ਵਿਦਿਆਪਤੀ ਦੇ ਪਦਾਂ ਦਾ ਪ੍ਰੇਮੀ ਸੀ। ਸੰਨਿਆਸ ਲੈਣ ਮਗਰੋਂ ਜਦੋਂ ਚੈਤੰਨਯ ਅਚਾਨਕ ਹੀ ਉਹਨਾਂ ਕੋਲ ਗਏ ਤਾਂ ਆਚਾਰੀਆ ਨੇ ਵਿਦਿਆਪਤੀ ਦਾ ਇਕ ਪਦ ਗਾਇਆ ਸੀ। ਬੰਗਾਲੀ ਵਿਚ ਚੈਤੰਨਯ ਦੇ ਸਭ ਤੋਂ ਪਹਿਲੇ ਜੀਵਨੀਕਾਰ ਵਿਰੰਦਾਵਨਦਾਸ ਨੇ ਵਿਦਿਆਪਤੀ ਜੈਦੇਵ ਅਤੇ ਕਾਲੀਦਾਸ ਦੀ ਉਸ ਸਮੇਂ ਦੇ ਸਭ ਤੋਂ ਪ੍ਰਸਿੱਧ ਕਵੀਆਂ ਦੇ ਰੂਪ ਵਿਚ ਚਰਚਾ ਕੀਤੀ ਹੈ। ਜੇ ਮਸ਼ਹੂਰੀ ਹੀ ਮੂੱਲਆਂਕਣ ਵਿਚ ਸਹਾਇਕ ਹੋ ਸਕਦੀ ਹੈ ਤਾਂ ਵਿਦਿਆਪਤੀ ਚੰਡੀਦਾਸ ਤੋਂ ਮਹਾਨ ਅਤੇ ਉਮਰਾਂ ਵਿਚ ਵਡਾ ਸੀ। ਅਸੀਂ ਨਿਸ਼ਚੇ ਨਾਲ ਇਹ ਗਲ ਜਾਣਦੇ ਹਾਂ ਕਿ ਮਿਥਿਲਾ ਦੇ ਵਿਦਿਆਪਤੀ 1460 ਈਸਵੀ ਤਕ ਜੀਉਂਦੇ ਸਨ।

ਲਗਦਾ ਹੈ, ਕਿ ਸੋਲ੍ਹਵੀਂ ਸਦੀ ਦੇ ਆਰੰਭ ਵਿਚ ਚੰਡੀਦਾਸ ਦੀ ਪ੍ਰਸਿੱਧੀ ਉਤਰੀ ਰਾਧਾ ਅਤੇ ਉਸਦੇ ਨੇੜੇ ਗੰਗਾ ਪਾਰ ਦੇ ਖੇਤਰ ਤਕ ਹੀ ਸੀਮਿਤ ਸੀ। ਬੰਗਾਲ ਦੇ ਸੁਲਤਾਨਾਂ ਦੀ ਰਾਜਧਾਨੀ ਗੌੜ ਦੇ ਨੇੜੇ ਵਾਲੇ ਇਲਾਕੇ ਰਾਮਕੇਲੀ ਦੇ ਕੋਲ ਇਕ ਪਿੰਡ ਸੀ, ਜੋ ਕ੍ਰਿਸ਼ਨ ਕਥਾਵਾਂ ਉਤੇ ਆਧਾਰਿਤ ਪ੍ਰਚਲਿਤ ਸੰਗੀਤ ਅਭਿਨੈ ਜਾਂ ਕਠਪੁਤਲੀ ਜਾਂ ਪ੍ਰਤਿਮਾਂ ਪ੍ਰਦਰਸ਼ਨ ਲਈ ਪ੍ਰਸਿਧ ਸੀ। ਪਿੰਡ ਦਾ ਨਾਂ ਬਿਲਕੁਲ ਸਹੀ ਸੀ : ਕਨਾਈਰ ਨਟਸ਼ਾਲਾ (ਕ੍ਰਿਸ਼ਨ ਦਾ ਰੰਗਮੰਚ) ਮਥੁਰਾ ਅਤੇ ਬਿੰਦਰਾਬਨ ਦੀ ਯਾਤਰਾ ਦੇ ਅਪਣੇ ਪਹਿਲੇ ਪ੍ਰਯਤਨ ਵਿਚ ਚੈਤੰਨਯ ਰਾਮਕੇਲੀ ਤਕ ਆਏ ਸਨ ਅਤੇ ਉਥੋਂ ਵਾਪਸੀ ਸਮੇਂ ਕਨਾਈਰ ਨਟਸ਼ਾਲਾ ਤੋਂ ਹੋ ਕੇ ਹੀ ਗਏ ਸਨ। ਇਥੇ ਉਹਨਾਂ ਨੇ ਕ੍ਰਿਸ਼ਨ ਦੇ ਵਿਸ਼ੇ ਤੇ ਅਭਿਨੈ ਵੇਖਿਆ ਜਾਂ ਫਿਰ ਕਠਪੁਤਲੀ ਅਤੇ ਪ੍ਰਤਿਮਾਵਾਂ ਰਾਹੀਂ ਉਹਨਾਂ ਕਥਾਵਾਂ ਦਾ ਪ੍ਰਸਤੁੱਤੀਕਰਣ ਵੇਖਿਆ। ਇਹ ਅਨੁਮਾਨ ਲਗਾਉਣ ਦੀ ਪ੍ਰਬਲ ਖਾਹਿਸ਼ ਹੁੰਦੀ ਹੈ ਕਿ ਮਹਾਂਪ੍ਰਭੂ ਨੂੰ ਚੰਡੀਦਾਸ ਦੇ ਪਦਾਂ ਉਤੇ ਜਾਂ ਅਭਿਨੈ ਉਪਰ ਮੁਗਧ ਹੋਣ ਦਾ ਪਹਿਲਾਂ ਮੌਕਾ ਇਥੇ ਹੀ ਪ੍ਰਾਪਤ ਹੋਇਆ।

ਇਸ ਸੰਬੰਧ ਵਿਚ ਚੰਡੀਦਾਸ ਦੇ ਇਕ ਹੋਰ ਉਲੇਖ ਵਲ ਵੀ ਮੈਂ ਸੰਕੇਤ ਕਰ ਸਕਦਾ ਹਾਂ। 'ਭਾਗਵਤ ਪੁਰਾਣ' ਦੀ 'ਵੈਸ਼ਨਵ ਤੋਸਣੀ ਟੀਕਾ' ਵਿਚ ਸਨਾਤਮ ਗੋਸਵਾਮੀ ਅਤੇ ਉਸਦੇ ਸਹਕਰਮੀ ਭਤੀਜੇ, ਜੀਵ ਗੋਸਵਾਮੀ, ਨੇ ਚੰਡੀਦਾਸ ਅਤੇ 'ਸ੍ਰੀ ਕ੍ਰਿਸ਼ਨ

ਕੀਰਤਨ' ਦੇ ਦੋ ਵਿਸ਼ੇਸ਼ ਪ੍ਰਸੰਗਾਂ ਦਾ ਜ਼ਿਕਰ ਕੀਤਾ ਹੈ। ਗੋਸਵਾਮੀਆਂ ਨੇ ਕ੍ਰਿਸ਼ਨ ਦੀਆਂ ਉਹਨਾਂ ਪਿਆਰ-ਲੀਲਾਵਾਂ ਦਾ ਚਰਚਾ ਕਰਦਿਆਂ ਹੋਇਆਂ, ਜਿਹਨਾਂ ਨੂੰ ਭਾਗਵਤ ਵਿਚ ਦਰਜ ਨਹੀਂ ਕੀਤਾ ਗਿਆ, ਕਿਹਾ ਹੈ :—ਸ੍ਰੀ ਜੈਦੇਵ—ਚੰਡੀਦਾਸ—ਦਰਸ਼ਿਤ ਦਾਨ ਖੰਡ—ਨੌਕਾ ਖੰਡਾਦ—ਲੀਲਾ ਪ੍ਰਕਾਸ਼ਰ ਜਨੇਹਾ (ਇਸ ਵਿਚ ਜੈਦੇਵ, ਚੰਡੀਦਾਸ ਆਦਿ ਦਵਾਰਾ ਦਰਸ਼ਿਤ ਦਾਜ ਖੰਡ, ਲੌਕਾ ਖੰਡਾਦ ਲੀਲਾ ਪ੍ਰਕਾਰ ਵੀ ਸੰਮਿਲਤ ਸਮਝਣੀ ਚਾਹੀਦੀ ਹੈ।) ਗੋਸਵਾਮੀਆਂ ਦਵਾਰਾ ਦਰਸ਼ਿਤ ਸ਼ਬਦ ਦੀ ਵਰਤੋਂ ਮਹੱਤਵ-ਪੂਰਣ ਹੈ, (ਦਰਿਸ਼ ਤੋਂ ਭੂਤ ਕਾਲ ਕ੍ਰਿਆ) ਜਦੋਂ ਕਿ ਉਹ ਇਸ ਦੀ ਥਾਵੇਂ "ਵਰਣਿਤ" (ਦਖਿਤ) ਸ਼ਬਦ ਨੂੰ ਵਰਤ ਸਕਦੇ ਸਨ। ਇਹ ਧਿਆਨ ਰਖਣਾ ਚਾਹੀਦਾ ਹੈ ਕਿ ਜੈਦੇਵ ਦੀ ਕਵਿਤਾ ਗੀਤ-ਨਾਟਕ ਜਿਹੀ ਹੈ ਅਪਣੇ ਅਸਲੀ ਰੂਪ ਵਿਚ ਚੰਡੀਦਾਸ ਦੀ ਰਚਨਾ ਵੀ ਇਸੇ ਤਰ੍ਹਾਂ ਦੀ ਹੀ ਹੈ। ਸਨਾਤਨ ਹੁਸੈਨ ਸ਼ਾਹ ਦੇ ਇਕ ਮੰਤਰੀ ਸਨ ਅਤੇ ਰਾਮਕੇਲੀ ਵਿਚ ਰਹਿੰਦੇ ਸਨ। ਉਹ ਚੰਡੀਦਾਸ ਦੀਆਂ ਕ੍ਰਿਤਾਂ ਨੂੰ ਚੰਗੀ ਤਰ੍ਹਾਂ ਜਾਣਦੇ ਹੋਣਗੇ! ਸੁਲਤਾਨ ਦਾ ਦਰਬਾਰ ਅਤੇ ਕੁਝ ਹਿੰਦੂ ਮੁਸਲਮਾਨ ਅਫਸਰਾ ਨਾਲ ਵੀ ਚੰਡੀਦਾਸ ਦਾ ਵਾਹ ਪੈਂਦਾ ਹੋਏਗਾ। ਚੰਡੀਦਾਸ ਦੀ ਮੌਤ ਸੰਬੰਧੀ ਇਕ ਕਥਾ ਵਿਚ ਇਹ ਇਸ਼ਾਰਾ ਮਿਲਦਾ ਹੈ ਕਿ ਉਹਨੂੰ ਸੁਲਤਾਨ ਅਤੇ ਉਹਦੇ ਹਰਮ ਦੇ ਸਾਹਮਣੇ ਅਭਿਨੈ ਵਿਖਾਉਣ ਲਈ ਬੁਲਾਇਆ ਗਿਆ ਸੀ। 'ਸ੍ਰੀ ਕ੍ਰਿਸ਼ਨ ਕੀਰਤਨ' ਦੀ ਪਾਡੂੰਲਿਪੀ ਵਿਚ ਮੁਸਲਮਾਨ ਵਿਅਕਤੀਆਂ ਦੇ ਹਸਤਾਖਰ ਹਨ ਅਤੇ ਫ਼ਾਰਸੀ ਵਰਣ ਮਾਲਾ ਵਿਚ ਇਕ ਜਾਂ ਦੋ ਪੰਕਤੀਆਂ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਕਦੀ ਬੰਗਾਲੀ ਕਵਿਤਾ ਦੇ ਮੁਸਲਮ ਪ੍ਰੇਮੀ ਕੋਲ ਇਹ ਪਾਡੂੰਲਿਪੀ ਰਹੀ ਹੋਵੇਗੀ ਅਤੇ ਉਹਨਾਂ ਨੇ ਇਹ ਪੜ੍ਹੀ ਹੋਵੇਗੀ। ਪਿਛੋਂ ਆਉਣ ਵਾਲੀਆਂ ਸਦੀਆਂ ਵਿਚ ਚੰਡੀਦਾਸ ਦੇ ਨਾਂ ਦੇ ਆਲੇ ਦੁਆਲੇ ਅਨੇਕ ਕਥਾਵਾਂ ਅਤੇ ਕਿਸੇ ਬਣਾ ਲਏ ਗਏ। ਇਹਨਾਂ ਕਥਾਵਾਂ ਨੂੰ ਦੋ ਸ਼੍ਰੇਣੀਆਂ ਵਿਚ ਰਖ ਸਕਦੇ ਹਾਂ : (1) ਉਹਨਾਂ ਦਾ ਰੂੜ੍ਹੀਵਾਦ ਤੋਂ ਹਟ ਕੇ ਚਲਣਾ, ਇਕ ਨੀਵੀਂ ਜ਼ਾਤ ਦੀ ਇਸਤ੍ਰਰੀ ਲਈ ਉਹਨਾਂ ਦਾ ਪ੍ਰੇਮ (2) ਕੁਝ ਵਿਸਤਾਰ ਦੇ ਨਾਲ ਉਸਦਾ ਸਾਧਾਰਣ ਜੀਵਨ ਅਤੇ ਕ੍ਰਿਆ-ਕਲਾਪ। ਪਹਿਲੀ ਸ਼੍ਰੇਣੀ ਦੇ ਕਿਸਿਆਂ ਦਾ ਸਤ੍ਹਾਰਵੀਂ ਸਦੀ ਦੇ ਅੰਤ ਤੋਂ ਪਹਿਲਾਂ ਕੋਈ ਥੋਹ ਨਹੀਂ ਮਿਲਦਾ। ਦੂਜੀ ਸ਼੍ਰੇਣੀ ਦੀਆਂ ਕਹਾਣੀਆਂ ਸਿਰਫ਼ ਅਠਾਰਵੀਂ ਸਦੀ ਦੇ ਅੰਤ ਤੋਂ ਹੀ ਪ੍ਰਗਟ ਹੋਈਆਂ।

ਤਾਂਤਰਿਕ ਵੈਸ਼ਨਵ ਧਰਮ ਦੇ ਮੰਨਣ ਵਾਲੇ ਵਿਸ਼ਵਾਸ ਕਰਦੇ ਸਨ ਕਿ ਚੰਡੀਦਾਸ ਵੀ ਇਕ ਤਾਂਤਰਿਕ ਵੈਸ਼ਨਵ ਸੀ ਜੋ ਇਕ ਜੋਗਣ ਦੇ ਸਹਿਯੋਗ ਨਾਲ ਯੋਗ ਸਾਧਨਾ ਕਰਦਾ ਸੀ। ਇਹ ਇਸਤਰੀ ਨਾ ਤੇ ਉਹਨਾਂ ਦੀ ਪਤਨੀ ਸੀ ਅਤੇ ਨਾ ਹੀ ਉਹਨਾਂ ਦੀ ਜ਼ਾਤ ਦੀ। ਸੰਭਵ ਹੈ, ਕਿ ਇਸ ਵਿਚ ਕੁਝ ਸਚਾਈ ਹੋਵੇ ਜਾਂ ਸ਼ਾਇਦ ਬਿਲਕੁਲ ਹੀ ਨਾਂ ਹੋਵੇ ਪਰ ਇਹ ਗੱਲ ਪੱਕੀ ਜਾਣ ਲੈਣੀ ਬੜੀ ਮੁਸ਼ਕਲ ਹੈ। ਨਾਂ ਤੋਂ, ਜੇ ਇਹ ਇਹਨਾਂ ਦਾ ਅਸਲੀ ਨਾਂ ਸੀ, ਕੁਝ ਸੰਕੇਤ ਮਿਲਦਾ ਹੈ, ਕਿ ਉਹ ਸ਼ਕਤੀ ਦੇ ਉਪਾਸ਼ਕਾਂ ਦੇ ਕੁਲ ਨਾਲ ਸੰਬੰਧਿਤ ਸਨ। ਜੇ ਇਹ ਅਜਿਹਾ ਨਾਂ ਹੈ, (ਉੜੀਆ ਸਾਰਲਾ ਦਾਸ ਵਾਂਗ), ਜਿਸ ਨੂੰ ਕਵੀ ਨੇ ਆਪਣੇ ਆਪ ਬਣਾਇਆ ਹੈ, ਤਾਂ ਇਸ ਤੋਂ ਤਾਂਤਰਿਕ ਪੂਜਾ ਨਾਲ ਉਸਦੀ ਰੁਚੀ ਪ੍ਰਗਟ ਹੁੰਦੀ ਹੈ। 'ਸ੍ਰੀ ਕ੍ਰਿਸ਼ਨ ਕੀਰਤਨ' ਵਿਚ

ਆਪਣੇ ਪਦਾਂ ਦੀ ਪੁਸ਼ਪਕਾ ਵਿਚ ਕਵੀ ਜ਼ਰੂਰ ਬਾਸੁਲੀ ਦਾ ਜ਼ਿਕਰ ਕਰਦਾ ਹੈ। ਜੋ ਉਸਦੀ ਪੂਜ ਦੇਵੀ ਸੀ। ਵਿਰੰਦਾਵਨ ਦਾਸ ਦੇ 'ਚੈਤੰਨਯ ਭਾਗਵਤ' ਤੋਂ ਲੈਕੇ ਸੋਲ੍ਹਵੀਂ ਸਦੀ ਦੇ ਸਾਰੇ ਗਰੰਥਾਂ ਵਿਚ ਗੁਸੈਲ ਦੇਵੀ ਚਾਮੁੰਡਾ ਦਾ ਜ਼ਰੂਰ ਹੀ ਬਾਸੁਲੀ ਜਾਂ ਬਾਸਲੀ ਦੇ ਰੂਪ ਵਿਚ ਜ਼ਿਕਰ ਆਉਂਦਾ ਹੈ। ਜਿਹਾ ਕਿ ਅਸੀਂ ਚੰਡੀਦਾਸ ਨਾਲ ਜੁੜੀਆਂ ਕੁਝ ਕਹਾਣੀਆਂ ਵਿਚ ਵੇਖਾਂਗੇ। ਬਾਸੁਲੀ ਇਕ ਮਨੁੱਖ ਵਾਂਗ ਕੰਮ ਕਰਦੀ ਹੈ ਅਤੇ ਸਰਵਉਚ ਦੇਵੀ ਨਿਤਯਾ ਦੀ ਦੂਤੀ ਦੇ ਰੂਪ ਵਿਚ ਕਵੀ ਕੋਲ ਆਉਂਦੀ ਹੈ। ਇਸ ਸੰਬੰਧ ਵਿਚ ਇਹ ਕਹਿਣਾ ਜ਼ਰੂਰੀ ਹੋਵੇਗਾ ਕਿ 'ਨਿਤਯਾ' ਵਿਚ ਦੀ ਪ੍ਰੇਮਿਕਾ ਦੀ ਜ਼ਾਤ ਬਾਰੇ ਇਕ ਸੁਰਾਗ ਮਿਲਦਾ ਹੈ। 'ਨਿਤਯਾ' ਪ੍ਰਾਚੀਨ ਬੰਗਾਲੀ ਸ਼ਬਦ 'ਨੇਤਾ' (ਉਤਮ ਵਸਤਰ) ਆਧੁਨਿਕ ਬੰਗਾਲੀ ਸ਼ਬਦ 'ਨੇਤਾ' (ਧੂੜ ਭਰਿਆ ਕਪੜਾ, ਪੂਜਣ ਵਾਲਾ ਵਸਤਰ) ਦਾ ਹੀ ਰੂਪ ਹੈ। ਇਸ ਤਰ੍ਹਾਂ ਦੇਵੀ ਨਿਤਯਾ ਨੂੰ ਆਸਾਨੀ ਨਾਲ ਦੇਵੀ ਦੇਵਤਿਆਂ ਦੇ ਕਪੜੇ ਧੋਣ ਦਾ ਭਾਰ ਸੌਂਪ ਦਿਤਾ ਗਿਆ ਸੀ। ਸੋ ਚੰਡੀਦਾਸ ਦੀ ਪ੍ਰੇਮਿਕਾ (ਸ਼ਕਤੀ) ਵੀ ਇਕ ਧੋਬਣ ਸੀ।

'ਸ੍ਰੀ ਕ੍ਰਿਸ਼ਨ ਕੀਰਤਨ' ਦਾ ਕਵੀ ਆਪਣੇ ਆਪ ਨੂੰ ਹਰ ਸਮੇਂ 'ਬੜੂ ਚੰਡੀਦਾਸ' ਲਿਖਦਾ ਹੈ। ਬੰਗਾਲ ਵਿਚ ਆਮ ਤੌਰ ਤੇ ਇਸ ਦਾ ਅਰਥ 'ਮੰਦਰ ਦਾ ਸੇਵਕ' ਹੁੰਦਾ ਹੈ—ਵਿਸ਼ੇਸ਼ ਕਰਕੇ ਇਕ ਉਹ ਸੇਵਕ ਜੋ ਬ੍ਰਾਹਮਣ ਨਹੀਂ ਸੀ ਹੁੰਦਾ। 'ਸ੍ਰੀ ਕ੍ਰਿਸ਼ਨ ਕੀਰਤਨ' ਦੀ, ਖੋਜ ਤੋਂ ਪਹਿਲਾਂ ਅਤੇ ਬਾਅਦ ਵਿਚ ਲਭੇ ਗਏ ਅਨੇਕ ਪਦਾਂ ਵਿਚ ਕਵੀ ਆਪਣੇ ਆਪ ਨੂੰ 'ਦਵਿੱਜ' (ਬ੍ਰਾਹਮਣ) ਦੀ ਉਪਾਧੀ ਦੇਂਦਾ ਹੈ। ਕਈ ਹੋਰ ਕਵਿਤਾਵਾਂ ਵਿਚ ਉਹ ਅਪਣੇ ਆਪ ਨੂੰ 'ਬੱਟੂ' ਦਾ ਨਾ ਦੇਂਦਾ ਹੈ। 'ਦਵਿੱਜ' 'ਬੜੂ' ਤੋਂ ਵਖਰਾ ਹੈ, ਪਰ 'ਬੱਟੂ' ਨਹੀਂ ਜੇ ਅਸੀਂ ਇਸ ਨੂੰ 'ਵਰੂ' ਦਾ ਸੰਸਕ੍ਰਿਤ ਰੂਪ ਮੰਨ ਲਈਏ। ਜੋ ਵੀ ਸੀ, 'ਦਵਿੱਜ' ਚੰਡੀਦਾਸ ਦੀ 'ਵਰੂ' ਚੰਡੀਦਾਸ ਨਾਲ ਸਮਰੂਪਤਾ ਸਥਾਪਿਤ ਕਰਨੀ ਕਠਿਨ ਹੈ ਜਿਹਾ ਕਿ ਕੁਝ ਵਿਦਵਾਨਾਂ ਨੇ ਕੀਤਾ ਹੈ। ਵਿਸ਼ੇਸ਼ ਰੂਪ ਵਿਚ ਇਹ ਵੇਖਦਿਆਂ ਹੋਇਆਂ ਕਿ ਸੋਲਵੀਂ, ਸਦੀ ਦੇ ਆਖ਼ਰੀ ਚਰਣ ਵਿਚ 'ਦਵਿੱਜ' ਚੰਡੀਦਾਸ ਨੂੰ ਇਕ ਸਨਮਾਨਿਤ ਵਿਅਕਤੀ ਦੇ ਰੂਪ ਵਿਚ ਜਾਣਿਆਂ ਜਾਂਦਾ ਸੀ ਉਹ ਨਰੋਤਮ ਦਾਸ ਦੇ ਸ਼ਿਸ ਸਨ।

ਚੰਡੀਦਾਸ ਦੇ ਘਰੇਲੂ ਜੀਵਨ ਨੂੰ ਪ੍ਰਕਾਸ਼ ਮਈ ਕਰਨ ਵਾਲੀਆਂ ਪ੍ਰਾਚੀਨ ਕਥਾਵਾਂ ਵਿਚ ਉਸਦੀ ਪ੍ਰੇਮਿਕਾ ਨੂੰ ਧੋਬੀ ਜ਼ਾਤ ਦੀ ਇਸਤ੍ਰੀ ਦਸਿਆ ਗਿਆ ਹੈ ,ਅਤੇ ਉਸਦਾ ਨਾਂ ਤਾਰਾ (ਚਾਮੁੰਡਾ ਦਾ ਸੁੰਦਰ ਰੂਪ ਵਿਖਾਉਣ ਵਾਲੀ ਬਾਸੁਲੀ ਦਾ ਇਕ ਨਾਂ) ਹੈ। ਕੁਝ ਪਰਵਰਤੀ ਕਥਾਵਾਂ ਵਿਚ 'ਰਾਮਾ' ਜਾਂ 'ਰਾਮੀ' ਨਾਂ ਦਿਤਾ ਗਿਆ ਹੈ। ਸਭ ਤੋਂ ਬਾਦ ਵਾਲੇ ਕਿੱਸਿਆਂ ਕਹਾਣੀਆਂ ਵਿਚ ਦੋ ਤਰ੍ਹਾਂ ਦੇ ਪੂਰਵਵਰਤੀ ਵਰਣਨਾਂ ਵਿਚ ਇਕ ਸਮਝੌਤਾ ਕਰਾਇਆ ਗਿਆ ਹੈ ਅਤੇ ਅੰਤ ਵਿਚ ਨਾਂ 'ਰਾਮਤਾਰਾ' ਹੋ ਗਿਆ ਹੈ। ਅਠਾਰਵੀਂ ਸਦੀ ਤੋਂ ਪਹਿਲਾਂ ਬੰਗਾਲੀ ਇਸਤਰੀ ਦਾ ਅਜਿਹਾ ਨਾਂ ਅਸੁਭਾਵਿਕ ਲਗਦਾ ਹੈ।

ਨੇੜੇ ਤੇ ਅਤੀਤ ਵਿਚ, ਵਿਸ਼ੇਸ਼ ਕਰ ਕੇ ਵਰਤਮਾਨ ਸਦੀ ਦੇ ਦੂਜੇ ਅਤੇ ਤੀਜੇ ਦਹਾਕੇ ਵਿਚ ਜਦੋਂ ਚੰਡੀਦਾਸ ਸਮੱਸਿਆ ਅਜੇ ਉਲਝੀ ਹੀ ਹੋਈ ਸੀ, ਕਵੀ ਦੇ

ਸਥਾਨ ਅਤੇ ਖੇਤਰ ਬਾਰੇ ਵਿਸ਼ੇਸ਼ਗਾਂ ਵਿਚਕਾਰ ਤਿਖਾ ਮਤਭੇਦ ਸੀ। ਨਾਨੁਰ (ਜਾਂ ਨਾਨੂੰਰ) ਜੋ ਬੋਲਪੁਰ (ਸ਼ਾਂਤੀ-ਨਿਕੇਤਨ) ਤੋਂ ਕੁਝ ਮੀਲ ਪੂਰਬ ਵਿਚ ਇਕ ਪਿੰਡ ਹੈ, ਕਵੀ ਦਾ ਖ਼ਾਨਦਾਨੀ ਘਰ ਮੰਨਿਆ ਜਾਂਦਾ ਸੀ। ਬਾਉਲ ਸਹਿਜੀਆ ਦੇ ਪ੍ਰਮਾਣੀਕ-ਗਰੰਥ 'ਵਿਵਰਤ-ਵਿਲਾਸ' ਵਿਚ ਇਸ ਪਿੰਡ ਦਾ ਨਾਂ ਪਹਿਲੀ ਵਾਰ ਆਉਂਦਾ ਹੈ। ਪਰ ਉਸ ਵਿਚ ਇਕ ਵਾਰ ਨਾਂ 'ਨਾਨੁਰ' ਹੈ ਅਦੇ ਇਕ ਵਾਰ 'ਨਾਂਦ' ਜਿਸ ਤੋਂ ਇਹ ਸੰਕੇਤ ਮਿਲਦਾ ਹੈ, ਕਿ ਸ਼ਾਇਦ ਅਸਲ ਨਾਂ 'ਨਾਂਦੁਰ' ਸੀ।

ਸੱਚ ਤਾਂ ਇਹ ਹੈ, ਕਿ ਇਸ ਪਿੰਡ ਨੂੰ ਉਥੋਂ ਦੇ ਲੋਕ 'ਨਾਦੁੜ' ਦੇ ਨਾਂ ਨਾਲ ਜਾਣਦੇ ਹਨ ਜੇ ਅਸੀਂ ਇਸ ਦੇ ਅੰਤਿਮ ਵਸਿਜਨਾਂ ਨੂੰ ਅਖੋਂ ਉਹਲੇ ਕਰ ਦੇਈਏ ਤਾਂ 'ਨਾਂਦੁੜ' 'ਨਾਂਦੂੰਰ' ਦਾ ਪਰਵਰਤੀ ਰੂਪ ਮੰਨਿਆ ਜਾ ਸਕਦਾ ਹੈ। ਖ਼ੈਰ, ਆਰੰਭਿਕ ਵੀਹਵੀਂ ਸਦੀ ਦੇ ਕੁਝ ਦਸਤਾਵੇਜ਼ਾਂ ਅਤੇ ਉਤਰੀ ਬੰਗਾਲ ਵਿਚ ਰਹਿਣ ਵਾਲੇ ਜਗਨ ਨਾਥ ਦਾਸ (ਉਨੀਵੀਂ ਸਦੀ ਦਾ ਆਰੰਭ) ਦੇ 'ਭਗਤ ਚਰਿਤਾਮਰਤ' ਵਿਚ 'ਨਾਨੌਰ' ਨਾਮ ਆਉਂਦਾ ਹੈ। ਉਹ ਲਿਖਦਾ ਹੈ :—

ਪੂਰਵ ਦੇਸ਼ ਆਛੇ ਏਕ ਨਾਨੋਰ ਨਾਮ ਗਰਾਮ।
'ਪੂਰਵ ਦੇਸ਼ ਵਿਚ ਨਾਨੋਰ ਨਾਮਕ ਇਕ ਪਿੰਡ ਹੈ'
ਨਾਨੋਰ, ਰੈਨੇਲ ਦੇ ਬੰਗਾਲ ਦੇ ਨਕਸ਼ੇ ਵਿਚ ਵੀ ਵਿਖਾਇਆ ਗਿਆ ਹੈ।

ਆਧੁਨਿਕ ਕਾਲ ਵਿਚ ਚੰਡੀਦਾਸ ਦੇ ਵਿਅਕਤੀਗਤ ਜੀਵਨ ਦੇ ਬਾਰੇ ਪਹਿਲਾਂ ਵਰਣਨ ਰਾਮਗਤੀ ਨਿਆਯ ਰਤਨ ਨੇ ਆਪਣੇ ਬੰਗਾਲੀ ਸਾਹਿਤ ਦੇ ਇਤਿਹਾਸ ('ਬੰਗ ਭਾਸ਼ਾ ਓ ਸਾਹਿਤ ਵਿਸ਼ਯਕ ਪ੍ਰਸਤਾਵ' 1873) ਵਿਚ ਪ੍ਰਸਤੁੱਤ ਕੀਤਾ ਹੈ। ਉਹ ਦਸਦੇ ਹਨ, ਕਿ ਚੰਡੀਦਾਸ ਬ੍ਰਾਹਮਣ ਸਨ ਅਤੇ ਵੀਰਭੂਮ ਜ਼ਿਲੇ ਦੇ ਪੂਰਵੀ ਭਾਗ ਵਿਚ ਸਥਿਤ ਸ਼ਾਕੁਲੀਪੁਰ ਥਾਣੇ ਦੇ ਘੇਰੇ ਵਿਚ ਪੈਣ ਵਾਲੇ ਪਿੰਡ ਨਾਨੂਰ ਦੇ ਨਿਵਾਸੀ ਸਨ।

ਸੰਖੇਪ ਜਾਂ ਵਿਸਤਰਿਤ, ਹਰ ਪ੍ਰਕਾਰ ਦੇ ਵਿਵਰਣ ਵਿਚ ਚੰਡੀਦਾਸ ਦਾ ਗਰਾਮਦੇਵੀ ਬਾਸੁਲੀ ਨਾਲ ਸੰਬੰਧ ਦਾ ਜ਼ਿਕਰ ਆਉਂਦਾ ਹੈ। ਨਿਆਯ ਰਤਨ ਦਸਦੇ ਹਨ, ਕਿ ਪਿੰਡ ਵਿਚ ਇਕ ਦੇਵੀ ਦੀ ਪਥਰ ਦੀ ਪ੍ਰਤਿਮਾ ਉਦੋਂ ਤੀਕ ਪੂਜੀ ਜਾਂਦੀ ਸੀ, ਅਤੇ ਇਹ ਗਲ ਮਸ਼ਹੂਰ ਸੀ, ਕਿ ਚੰਡੀਦਾਸ ਉਸ ਦੇਵੀ ਦੇ ਬੜੇ ਪਕੇ ਭਗਤ ਸਨ। ਪਰ ਜਦੋਂ ਹੋਰ ਵਿਦਵਾਨਾਂ ਨੇ ਨਿਆਯ ਰਤਨ ਦੇ ਕਥਨ ਦੀ ਜਾਂਚ ਕਰਨ ਦਾ ਵਿਚਾਰ ਕੀਤਾ ਤਾਂ ਇਕ ਹੋਰ ਮੁਸ਼ਕਲ ਖੜੀ ਹੋ ਗਈ।

ਸਪਸ਼ਟ ਸੀ, ਕਿ ਜਿਸ ਪ੍ਰਤਿਮਾ ਦਾ ਜ਼ਿਕਰ ਕੀਤਾ ਗਿਆ ਸੀ ਉਹ ਬਾਸੁਲੀ ਦੇਵੀ ਦੀ ਨਹੀਂ ਸੀ ਪਰ ਕਿਸੇ ਹੋਰ ਦਿਆਲੂ ਦੇਵੀ ਦੀ ਸੀ ਅਤੇ ਉਸ ਦੇ ਹਥ ਵਿਚ ਇਕ ਪੁਸਤਕ ਸੀ। ਪਰ ਨਾਨੂਰ ਦੇ ਸਮਰਥਕ ਹਾਰ ਮੰਨਣ ਲਈ ਤਿਆਰ ਨਹੀਂ ਸਨ। ਉਹਨਾਂ ਨੇ ਜਿਸ ਢੰਗ ਨਾਲ 'ਬਾਸਲੀ' ਨੂੰ 'ਬਾਗੀਸ਼ਵਰੀ' ਦੇਵੀ ਦਾ ਹੀ ਨਾਂ ਦੇਣ ਦਾ ਯਤਨ ਕੀਤਾ, ਉਹ ਵਿਸ਼ਵਾਸ ਕਰਨ ਦੇ ਯੋਗ ਨਹੀਂ। ਬਾਗੀਸ਼ਵਰੀ ਸਰਸਵਤੀ ਦਾ ਹੀ ਦੂਜਾ ਨਾਂ ਹੈ।

ਸੋਲਵੀਂ ਅਤੇ ਸਤਾਰਵੀਂ ਸਦੀ ਵਿਚ ਪੱਛਮੀ ਬੰਗਾਲ ਦੇ ਗੜ੍ਹ ਖੇਤਰ ਅੰਦਰ ਮਾੜੇ ਮਾੜੇ ਪਿੰਡਾਂ ਵਿਚ ਵੀ ਇਸਤਰੀ ਅਤੇ ਪੁਰਸ਼ ਦੇਵੀ ਦੇਵਤਾ ਦੀ ਇਕ ਜੋੜੀ ਹੁੰਦੀ ਸੀ, ਜਿਸਨੂੰ ਪਿੰਡ ਦਾ ਪ੍ਰਮੁੱਖ ਦੇਵਤਾ ਸਮਝਿਆ ਜਾਂਦਾ ਸੀ । ਕੁਝ ਦੇਵਤੇ ਮੰਦਰ ਵਿਚ ਸਥਾਪਿਤ ਹੁੰਦੇ ਸਨ, ਬਾਕੀ ਕੁਟੀਆ ਵਿਚ ਅਤੇ ਕਦੀ ਹੋਰ ਪੁਰਾਣੇ ਅਤੇ ਪੂਜੇ ਜਾਂਦੇ ਦਰਖਤਾਂ ਦੇ ਹੇਠਾਂ ਸਥਾਪਿਤ ਕੀਤੇ ਜਾਂਦੇ ਸਨ। ਪੁਰਸ਼ ਦੇਵਤਾ ਨੂੰ ਧਰਮਰਾਜ ਜਾਂ ਧਰਮ ਕਿਹਾ ਜਾਂਦਾ ਸੀ ਅਤੇ ਇਸਤਰੀ ਦੇਵੀ ਨੂੰ ਬਾਸੁਲੀ । ਮਗਰਲੀਆਂ ਸਦੀਆਂ ਵਿਚ ਹੌਲੀ ਹੌਲੀ ਧਰਮ ਨਿਸ਼ਚਿਤ ਰੂਪ ਵਿਚ ਸ਼ਿਵ ਦਾ ਰੂਪ ਧਾਰਨ ਲਗ ਪਿਆ ਪਰ ਬਾਸਲੀ ਉਵੇਂ ਦੀ ਉਵੇਂ ਹੀ ਰਹੀ ਭਾਵੇਂ ਉਹਦਾ ਨਾਂ ਬਦਲ ਕੇ 'ਵਿਸ਼ਾਲਕਸ਼ੀ' ਹੋ ਗਿਆ । ਵਿਸ਼ਨੂੰ ਪੁਰ (ਬਾਂਕੁੜਾ) ਤੋਂ ਕੁਛ ਮੀਲ ਉਤੇ ਸਥਿਤ ਚਾਤ (ਅ) ਨਾਂ ਦਾ ਪਿੰਡ ਉਹਨਾਂ ਥੋੜੇ ਜਿਹੇ ਪਿੰਡਾਂ ਵਿਚੋਂ ਹੈ, ਜਿਥੇ ਇਸਤਰੀ ਪੁਰਸ਼ ਦਾ ਨਾਂ ਵੀ ਉਹੀ ਰਿਹਾ । ਨਾਨੋਰ ਦੇ ਵਿਰੁਧ ਚਾਤਨਾ ਨੇ ਇਹ ਦਾਅਵਾ 1927 ਵਿਚ ਗੰਭੀਰਤਾ ਪੂਰਵਕ ਕੀਤਾ ਕਿ ਉਸਨੂੰ ਹੀ ਚੰਡੀਦਾਸ ਦਾ ਜਨਮ ਅਤੇ ਨਿਵਾਸ ਸਥਾਨ ਹੋਣ ਦਾ ਮਾਣ ਪ੍ਰਾਪਤ ਹੈ । 'ਚੰਡੀਦਾਸ' ਵਿਸ਼ੇਸ਼ਗ ਇਸ ਸੰਘਰਸ਼ ਵਿਚ ਬੀਰਭੂਮ ਅਤੇ ਬਾਂਕੁੜਾ ਦੇ ਵਿਚਕਾਰ ਵੰਡੇ ਗਏ ਸਨ । ਨਾਨੋਰ ਵਿਚ ਚੰਡੀਦਾਸ ਸਨ ਪਰ ਬਾਸੁਲੀ ਨਹੀਂ ਸੀ ਜਦੋਂ ਕਿ ਚਾਤਨਾ ਵਿਚ ਬਾਸੁਲੀ ਸੀ ਪਰ (ਅਜੇ ਤੀਕ) ਚੰਡੀਦਾਸ ਨਹੀਂ ਸਨ ।

ਅਨੁਸੰਧਾਨ ਰਾਹੀਂ ਹੋਰ ਸਮਰਥਨ ਪਾਣ ਦੇ ਬਾਵਜੂਦ ਵੀ ਚਾਤਨਾਵਾਦੀ, ਇਕ ਦਾਅਵੇਦਾਰ ਦੀ ਅਣਹੋਂਦ ਕਾਰਣ ਨਾਨਰੀਆਂ ਦੇ ਵਿਰੁਧ ਬਾਜ਼ੀ ਨਾਂ ਜਿਤ ਸਕੇ । ਪਰ ਉਹਨਾਂ ਨੇ ਇਕ ਸ਼ੰਕਾਂ ਭਰਿਆਂ ਦਸਤਾਵੇਜ਼ ਪ੍ਰਸਤੁੱਤ ਕਰਕੇ ਇਸ ਕਠਿਨਾਈ ਉਤੇ ਕਾਬੂ ਪਾਣ ਦਾ ਯਤਨ ਕੀਤਾ। ਇਹ ਦਸਤਾਵੇਜ਼ ਜਿਸਦਾਂ ਨਾਂ 'ਚੰਡੀਦਾਸ ਚਰਿਤ' ਸੀ ਇਕ ਵਡੀ ਕਾਵਿ ਪੁਸਤਕ ਦੀ ਪਾਡੂੰਲਿਪੀ ਸੀ, ਜਿਸਨੂੰ ਕਿਸੇ ਕ੍ਰਿਸ਼ਨ ਪ੍ਰਸਾਦ ਸੇਨ ਨੇ ਲਿਖਿਆ ਸੀ। ਇਸਨੂੰ ਬੰਗਾਲੀ ਵਿਦਵਾਨਾਂ ਅਤੇ ਚਾਤਨਾਵਾਦੀ ਸਮੂਹ ਦੇ ਭੀਸ਼ਮ ਜੋਗੇਸ਼ਚੰਦਰ ਰਾਇ ਨੇ ਸੰਪਾਦਿਤ ਕੀਤਾ ਸੀ ਅਤੇ (ਬਾਕੁੰੜਾ ਦੇ) ਇਕ ਅਤਿਅੰਤ ਦ੍ਰਿੜ ਰਾਸ਼ਟਰਵਾਦੀ ਪਸਿੱਧ ਪਤਰਕਾਰ ਅਤੇ ਵਿਦਵਾਨ ਰਾਮਾਨੰਦ ਚੈਟਰਜੀ ਨੇ (1934) ਵਿਚ ਪ੍ਰਕਾਸ਼ਿਤ ਕੀਤਾ । ਚੰਡੀਦਾਸ ਦੇ ਜੀਵਨ ਸੰਬੰਧੀ ਸਚਾਈਆਂ ਅਤੇ ਤੱਥਾਂ ਨੂੰ ਨਿਸਚਿਤ ਕਰਨਾ ਅਤੇ ਕਵੀ ਦੇ ਵਿਅਕਤੀਗਤ ਜੀਵਨ ਦੇ ਬਾਰੇ ਭਾਵੀ ਵਿਵਾਦਾਂ ਦੀ ਸੰਭਾਵਨਾ ਨੂੰ ਸਦਾ ਲਈ ਸਮਾਪਤ ਕਰਨਾ ਹੀ 'ਚੰਡੀਦਾਸ ਚਰਿਤ' ਦਾ ਉਦੇਸ਼ ਸੀ । ਨਾਨੁਰ ਵਾਦੀਆਂ ਨੂੰ ਸ਼ਾਂਤ ਕਰਨ ਲਈ ਇਸ ਵਿਚ ਨਾਨੁਰ ਨੂੰ ਅਸਵੀਕਾਰ ਨਹੀਂ ਕੀਤਾ ਗਿਆ ਸਗੋਂ ਇਸ ਨੂੰ ਚੰਡੀਦਾਸ ਦਾ ਦੂਜਾ ਪਤਾ ਦਸਿਆ ਗਿਆ ਹੈ । ਇਸੇ ਤਰ੍ਹਾਂ ਵਾਪਰੀਆਂ ਵਖਰੀਆਂ ਕਹਾਣੀਆਂ ਵਿਚ ਨਜ਼ਰ ਆਉਣ ਵਾਲੇ ਭਿੰਨ ਭੇਦ ਨੂੰ ਵੀ ਕਿਸੇ ਤਰ੍ਹਾਂ ਖਪਾ ਦਿਤਾ ਗਿਆ ਹੈ । ਇਹ ਦਸਤਾਵੇਜ਼ ਸਾਵਧਾਨੀ ਨਾਲ ਸਿਧਾ ਨਿਸ਼ਾਨੇ ਵਲ ਅਚੂਕ ਢੰਗ ਨਾਲ ਬੰਦੂਕ ਸਾਧਣ ਵਰਗਾ ਸੀ । ਉਦਾਹਰਣ ਲਈ ਕਵੀ ਦੀ ਜਨਮ-ਤਿਥੀ ਉਹ ਦਿਨ ਦਸਿਆ ਗਿਆ ਹੈ ਜਦੋਂ ਆਪਣੇ ਚਾਚੇ ਦੀ ਹਤਿਆ ਕਰਕੇ ਫ਼ੀਰੋਜ਼ਸ਼ਾਹ ਤੁਗ਼ਲਕ ਉਹਦੀ ਗਦੀ ਉਤੇ ਆਪ ਬੈਠਾ ਸੀ ।

ਪਰ ਇਹ ਸਭ ਸਾਵਧਾਨੀਆਂ ਵਰਤਣ ਤੇ ਵੀ ਬੰਦੂਕ ਆਪਣੇ ਨਿਸ਼ਾਨੇ ਤੋਂ ਖੁੰਝ ਗਈ ਜਾਂ ਅਸੀਂ ਕਹਿ ਸਕਦੇ ਹਾਂ ਕਿ ਫ਼ਟ ਗਈ। ਸਨਮਾਨਿਤ ਇਤਿਹਾਸਕਾਰ ਨੀਲਕਾਂਤ ਭੱਟਸ਼ਾਲੀ ਨੇ ਸਪਸ਼ਟ ਅਤੇ ਵਿਸ਼ਵਾਸ ਯੋਗ ਢੰਗ ਨਾਲ ਸਾਬਤ ਕੀਤਾ ਕਿ 'ਚੰਡੀਦਾਸ ਚਰਿਤ' ਦੀ ਪਾਂਡੂਲਿਪੀ ਸਾਫ਼ ਜਾਲਸਾਜ਼ੀ ਹੈ। ਅਤੇ ਇਹ ਨਵਾਂ ਨਵਾਂ ਘੜਿਆ ਹੋਇਆ ਚਕਰ ਸੀ।

ਸੋਲਵ੍ਹੀਂ ਸਦੀ ਵਿਚ ਅਤੇ ਉਸ ਤੋਂ ਪਹਿਲਾਂ ਵੀ ਤਾਂਤਰਿਕ ਸਾਧਨਾਂ ਦੇ ਮਸ਼ਹੂਰ ਪੀਠਾਂ ਦੇ ਕਾਰਣ, ਜਿਨ੍ਹਾਂ ਦੀ ਮੁੱਖ ਦੇਵੀ ਚਾਮੁੰਡਾ ਜਾਂ ਬਾਸੁਲੀ ਸੀ, ਉਤਰੀ ਰਾਧਾ ਖੇਤਰ ਪ੍ਰਸਿੱਧ ਸੀ। ਇਕ ਅਜਿਹਾ ਪੀਠ ਬਰਦਵਾਨ ਜ਼ਿਲੇ ਵਿਚ ਕਟਵਾ ਦੇ ਉੱਤਰ ਵਲ, ਕੁਝ ਮੀਲਾਂ ਉਤੇ ਸਥਿੱਤ ਗੋਤੂਗਰਾਮ ਵਿਚ ਸੀ। ਇਥੇ ਸੋਲਵ੍ਹੀਂ ਸਦੀ ਦੇ ਆਰੰਭ ਵਿਚ ਚੰਡੀਦਾਸ ਨਾਂ ਦਾ ਇਕ ਬ੍ਰਾਹਮਣ ਵਿਦਵਾਨ ਕਵੀ ਰਹਿੰਦਾ ਸੀ। ਉਸ ਦੀ ਨਾਵੀਂ ਪੀੜ੍ਹੀ ਦਾ ਇਕ ਬੰਦਾਂ ਅਠਾਰਵੀਂ ਸਦੀ ਦੇ ਪਿਛਲੇ ਹਿੱਸੇ ਵਿਚ ਪ੍ਰਸਿੱਧ ਵਿਆਕਰਣੀ ਸੀ। ਨਰਸਿੰਘ ਤਰਕਪੰਚਾਂਨਨ ਨਾਂ ਦੇ ਇਸ ਵਿਅਕਤੀ ਨੂੰ ਅਪਣੇ ਬਜ਼ੁਰਗ (ਕਵੀ) ਉਤੇ ਬੜਾ ਮਾਣ ਸੀ ਅਤੇ ਇਸ ਨੇ ਪੱਛਮੀ ਬੰਗਾਲ ਵਿਚ ਬਾਰ੍ਹਵੀਂ ਸਦੀ ਤੋਂ ਪ੍ਰਚਲਿਤ ਸੰਸਕ੍ਰਿਤ ਵਿਆਕਰਣ 'ਸੰਖਿਪਤ ਸਾਰ' ਦਾ ਸ਼ਬਦ-ਟੀਕਾ ਲਿਖਦਿਆਂ ਹੋਇਆਂ ਹਰ ਕਾਂਡ ਦੀ ਅੰਤਮ ਕਵਿਤਾ ਵਿਚ ਅਪਣੇ ਪੂਰਵਜਾਂ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਹੈ। ਨਰਸਿੰਘ ਅਨੁਸਾਰ ਉਸਦੇ ਬਜ਼ੁਰਗ 'ਸਰਵਉਤਮ ਕਵੀ' (ਕਵੀਂਦਰ, ਕਵੀਨਾ ਰਵੀ: ) ਸਨ। ਇਕ ਵਾਰ ਮੈਂ ਇਹੀ ਸੋਚ ਲਿਆ ਸੀ ਕਿ ਇਹ ਸਾਡੇ ਚੰਡੀਦਾਸ ਹਨ। ਪਰ 'ਸ੍ਰੀ ਕ੍ਰਿਸ਼ਨ ਕੀਰਤਨ' ਦੇ ਪਦਾਂ ਦੇ ਰਚਣਹਾਰੇ ਨੂੰ 'ਸਰਵਉਤਮ ਵਿਦਵਾਨ' (ਭਟਾਚਾਰੀਆਂ ਸ਼ਿਰੋਮਣੀ) ਦੇ ਰੂਪ ਵਿਚ ਪੇਸ਼ ਕੀਤੇ ਗਏ ਵਿਅਕਤੀ ਨਾਲ ਇਕਮਿਕ ਕਰਨਾ ਵੀ ਕਾਫ਼ੀ ਔਖਾ ਕੰਮ ਹੈ। ਸਾਨੂੰ ਠੀਕ ਠੀਕ ਪਤਾ ਨਹੀਂ ਕਿ ਨਰਸਿੰਘ ਦੇ ਬਜ਼ੁਰਗ ਉਹੀ ਚੰਡੀਦਾਸ ਸਨ, ਜਿਨ੍ਹਾਂ ਨੇ ਭਗਤੀ ਅਤੇ ਕ੍ਰਿਸ਼ਨ ਉਪਾਸ਼ਨਾ ਦੇ ਵਖ ਵਖ ਪਹਿਲੂਆਂ ਉਤੇ ਪ੍ਰਕਾਸ਼ ਪਾਣ ਵਾਲੀ 'ਭਾਵ ਚੰਦਰਿਕਾ' ਨਾਂ ਦੀ ਕਵਿਤਾ ਲਿਖੀ ਜਿਸ ਵਿਚ ਉਹ ਅਪਣੇ ਆਪ ਨੂੰ ਚੈਤੰਨਯ ਦਾ ਭਗਤ ਦਸਦੇ ਹਨ : 'ਸ੍ਰੀ ਭਗਵਤ ਚਰਣ ਮਧੁਵਰਤ—ਸ੍ਰੀ ਚੰਡੀਦਾਸ।'

ਇਸ ਤੱਥ ਨੂੰ ਸਾਬਤ ਕਰਨ ਲਈ ਰੱਤੀ ਭਰ ਵੀ ਸਬੂਤ ਨਹੀਂ ਹੈ ਕਿ ਚੰਡੀਦਾਸ ਕਿਸੇ ਅਜਿਹੀ ਇਸਤ੍ਰੀ ਨਾਲ ਰਹਿੰਦੇ ਸਨ, ਜੋ ਉਹਨਾਂ ਦੀ ਜ਼ਾਤ ਦੀ ਨਹੀਂ ਸੀ ਅਤੇ ਉਹਨਾਂ ਦੀ ਵਿਆਹੁਤਾ ਵੀ ਨਹੀਂ ਸੀ। ਪਰ ਅਸੀਂ ਇਸ ਗੱਲ ਦੀ ਸੰਭਾਵਨਾ ਨੂੰ ਨਕਾਰ ਵੀ ਨਹੀਂ ਸਕਦੇ ਕਿਉਂਕਿ ਹਰ ਥਾਂ ਤੇ ਇਸ ਦਾ ਜ਼ੋਰਦਾਰ ਜ਼ਿਕਰ ਹੈ। ਪਰ ਅਸੀਂ ਸਿਰਫ਼ ਸੰਭਾਵਨਾ ਨੂੰ ਸਵੀਕਾਰਨ ਦੀ ਹੱਦ ਤੋਂ ਅਗੇ ਨਹੀਂ ਜਾ ਸਕਦੇ।

ਚੰਡੀਦਾਸ ਦਾ ਇਕ ਪਦ ਇਕ ਤੋਂ ਵਧ ਸਹਜੀਆਂ ਗਰੰਥਾਂ ਵਿਚ ਆਉਂਦਾ ਹੈ, ਜੋ ਇਸ ਹੇਠ ਲਿਖੇ ਦੋਹੇ ਨਾਲ ਸ਼ੁਰੂ ਹੁੰਦਾ ਹੈ :

ਨਿਤਿਆਰ ਆਦੇਸ਼ੇ ਬਾਸੁਲੀ ਚਲਿਲ
ਸਹਜ ਜਾਨਾਬਰ ਤਰੇ

ਭਰਮਿਤੋ ਭਰਮਿਤੇ ਨਾਦੁਰ (ਯਾ ਨੰਦ) ਗਰਾਮੇਤੇਂ ।
ਪ੍ਰਵੇਸ਼ ਬਾਈਆ ਕਰੇ

'ਨਿਤਯਾ ਦੇ ਆਦੇਸ਼ ਉਤੇ ਬਾਸੁਲੀ 'ਸਹਜ' ਦਾ ਉਪਦੇਸ਼ ਦੇਣ ਚਲੀ । ਅਪਣੇ ਭ੍ਰਮਣ ਦੇ ਦੌਰਾਨ ਉਹ ਨੰਦ ਪਿੰਡ ਵਿਚ ਆ ਗਈ ।'

ਇਸ ਗੀਤ ਨੂੰ ਲਿਖ ਕੇ 'ਵਿਵਰਤ ਵਿਲਾਸ' ਦਾ ਲੇਖਕ ਇਕ ਟਿਪਣੀ ਕਰਦਾ ਹੈ । ਅਸੀਂ ਉਸ ਦਾ ਅਨੁਵਾਦ ਪੇਸ਼ ਕਰਦੇ ਹਾਂ, "ਉਪਰਲਾ ਗੀਤ ਬਾਣ ਦੇ ਸੰਚਾਲਨ (ਬਾਵੇਰ ਸਾਧਨ) ਨਾਲ ਸੰਬੰਧਿਤ ਹੈ (ਜਿਸ ਵਲ) ਇਕ ਮਹਾਨ ਵਿਅਕਤੀ ਨੇ ਚਲਾਇਆ ਹੈ (ਮਹਾਰਾਜਨੇਰ ਵਚਨ') । ਨਿਤਯਾ ਦੇ ਆਦੇਸ਼ ਨਾਲ ਦੇਵੀ ਯੋਗਮਾਇਆ ਨੇ ਸਾਕਾਰ ਹੋ ਕੇ ਚੰਡੀਦਾਸ ਨੂੰ ਉਪਦੇਸ਼ ਦਿਤਾ ।"

ਕਵੀ ਦੇ ਕੋਲ ਬਾਸੁਲੀ ਦੇ ਆਉਣ ਅਤੇ ਉਹਨੂੰ ਗੁਪਤ ਯੋਗ-ਸਾਧਨਾ ਦਾ ਉਪਦੇਸ਼ ਦੇਣ ਦੀ ਇਹ ਕਹਾਣੀ ਅਤੇ ਸਥਾਨ ਵੀ ਅਠਾਰਵੀਂ ਸਦੀ ਦੇ ਆਰੰਭ ਵਿਚ ਸਭ ਨੂੰ ਪਤਾ ਸੀ । ਅਨੇਕ ਭਾਂਤ ਦੇ ਕ੍ਰਿਆ-ਕਲਾਪ ਕਰਨ ਵਾਲੇ ਵੈਸ਼ਨਵ ਲੇਖਿਕ ਨਰਹਰੀ ਚਕਰਵਰਤੀ ਨੇ ਚੰਡੀਦਾਸ ਦੀ ਪ੍ਰਸੰਸਾ ਵਿਚ ਲਿਖੇ ਇਕ ਗੀਤ ਵਿਚ ਇਸ ਤੱਥ ਦਾ ਜ਼ਿਕਰ ਕੀਤਾ ਹੈ ।

'ਭਗਤ ਚਰਤਾਮਰਤ' ਵਿਚ ਜਗਨਨਾਥ ਦਾਸ ਨੇ ਜਿਸ ਕਥਾ ਦਾ ਵਰਣਨ ਕੀਤਾ ਹੈ, ਉਸ ਵਿਚ ਬਾਸੁਲੀ ਚੰਡੀਦਾਸ ਦੇ ਸਾਹਮਣੇ ਪ੍ਰਗਟ ਹੋਈ । ਅਪਣੀ ਪੜ੍ਹਾਈ ਵਲ ਲਾਪਰਵਾਹੀ ਵਰਤਣ ਕਾਰਣ ਘਰ ਤੋਂ ਕਢੇ ਜਾਣ ਉਤੇ ਜਦੋਂ ਉਹ ਆਤਮ ਹੱਤਿਆ ਕਰਨ ਲਗੇ, ਤਾਂ ਬਾਸੁਲੀ ਨੇ ਉਹਨਾਂ ਨੂੰ ਰੋਕਿਆ । ਉਹਨੇ ਕਿਹਾ ਕਿ ਉਹ (ਚੰਡੀਦਾਸ) ਇਕ ਪ੍ਰਸਿਧ ਕਵੀ ਹੋਏਗਾ ਇਸ ਲਈ ਉਹਨੂੰ ਚਿੰਤਾ ਨਹੀਂ ਕਰਨੀ ਚਾਹੀਦੀ ਅਤੇ ਚੁਪਚਾਪ ਵਾਪਸ ਘਰ ਚਲਾ ਜਾਣਾ ਚਾਹੀਦਾ ਹੈ । ਚੰਡੀਦਾਸ ਨੇ ਇਸ ਆਦੇਸ਼ ਦਾ ਪਾਲਨ ਕੀਤਾ ਅਤੇ ਪਿੰਡ ਵਿਚ ਪ੍ਰਵੇਸ਼ ਕਰਦਿਆਂ ਹੀ ਤਾਲਾਬ ਉਤੇ ਕਪੜੇ ਧੋਂਦੀ ਹੋਈ ਇਕ ਮੁਟਿਆਰ ਉਤੇ ਉਹਨਾਂ ਦੀ ਨਿਗਾਹ ਟਿਕ ਗਈ । ਉਸ ਦਾ ਨਾ ਤਾਰਾ ਸੀ । ਉਹ ਪਹਿਲੀ ਨਜ਼ਰ ਵਿਚ ਹੀ ਇਕ ਦੂਜੇ ਨੂੰ ਪਿਆਰ ਕਰਨ ਲਗ ਪਏ ਅਤੇ ਬਾਸੁਲੀ ਦੀ ਕ੍ਰਿਪਾ ਨਾਲ ਇਕਠੇ ਰਹਿਣ ਲਗ ਪਏ ।

ਨਿਤਯਾ (ਜਾਂ ਨੇਤਾ) ਦੇਵੀ ਬਾਸੁਲੀ ਦੀ ਮਿਤਰ, ਫ਼ਿਲਾਸਫ਼ਰ ਅਤੇ ਨਿਰਦੇਸ਼ਕ ਸੀ । (ਉਹ ਮਾਂਸਾ ਦੀ ਕਥਾ ਵਿਚ ਵੀ ਇਸੇ ਭੂਮਿਕਾ ਵਿਚ ਪ੍ਰਗਟ ਹੁੰਦੀ ਹੈ) । ਮੈਂ ਪਹਿਲਾਂ ਸੰਕੇਤ ਕਰ ਚੁਕਾ ਹਾਂ ਕਿ ਆਮ ਬੋਲੀ ਵਿਚ ਨੇਤਾ (ਮੱਧ-ਬੰਗਾਲੀ 'ਨੇਤਾ' ਤੋਂ, ਸੰਸਕ੍ਰਿਤ ਨੇਤਰ 'ਸੂਖਮ ਵਸਤਰ') ਦੇਵੀ ਧੋਬਣ ਬਣ ਗਈ, ਜਿਸ ਨੂੰ ਦੇਵੀ ਦੇ ਕਪੜੇ ਧੋਣ ਦੇ ਕੰਮ ਤੇ ਲਾਇਆ ਗਿਆ ਸੀ । ਬਹੁਤ ਸੰਭਵ ਹੈ, ਕਿ ਇਹੀ ਨਿਤਯਾ (ਨੇਤਾ) ਚੰਡੀਦਾਸ ਦੀ ਪ੍ਰੇਮਿਕਾ ਬਣ ਗਈ ਹੋਵੇ (ਨਾਂ ਦਾ ਸ਼ਾਬਦਿਕ ਅਰਥ ਹੈ—'ਚੰਡੀ ਦਾ ਸੇਵਕ)

ਚੰਡੀਦਾਸ ਨਾਲ ਸੰਬੰਧਿਤ ਕਥਾ-ਚਕਰਾਂ ਦੇ ਅੰਤ ਵਿਚ ਕਵੀ ਦੇ ਪਰਵਾਰ ਵਿਚ ਇਕ ਭਰਾ ਜੋੜ ਦਿਤਾ ਗਿਆ ਹੈ । ਉਹਦਾ ਸਹਜੀਆ ਗਰੰਥ ਵਿਚ ਨਕੁਲ ਅਤੇ ਚਾਤਨਾ ਪਾਠ ਵਿਚ ਦੇਵੀਦਾਸ ਨਾਂ ਹੈ । ਪਹਿਲੇ ਨਾਂ ਵਿਚ ਆਪਣੀ ਜ਼ਾਤ ਵਿਚ ਕਵੀ

ਦੀ ਪ੍ਰਤਿਸ਼ਟਾ ਘਟ ਹੋਣ ਵਲ ਇਸ਼ਾਰਾ ਹੈ ਅਤੇ ਦੂਜਾ ਨਾਂ ਚੰਡੀਦਾਸ ਨਾਲ ਮੇਲ ਕਰਕੇ ਬਣਾਇਆ ਗਿਆ ਹੈ।

ਕੀਰਤਨ ਪਦਾਂ ਦੇ ਸਭ ਤੋਂ ਉੱਤਮ ਅਤੇ ਵਡੇ ਸੰਗ੍ਰਹਿ 'ਪਦਕਲਪਤਰੂ' ਜਿਸ ਨੂੰ ਅਠਾਰਵੀਂ ਸਦੀ ਦੇ ਅੰਤ ਵਿਚ ਸੰਪਾਦਿਤ ਕੀਤਾ ਗਿਆ ਸੀ,ਵਿਚ ਕੁਝ ਅਜਿਹੇ ਪਦ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਚੰਡੀਦਾਸ ਅਤੇ ਵਿਦਿਆਪਤੀ ਗੰਗਾ ਦੇ ਕਿਨਾਰੇ ਬੋਹੜ ਦੇ ਦਰਖ਼ਤ ਦੇ ਹੇਠਾਂ ਮਿਲੇ ਸਨ। ਇਸ ਗੱਲ ਦੀ ਸਚਾਈ ਤੇ ਵਿਦਵਾਨ ਅਕਸਰ ਸ਼ਕ ਕਰਦੇ ਹਨ। ਪਰ ਉਹ ਇਸ ਸੰਭਾਵਨਾਂ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਇਕ 'ਚੰਡੀਦਾਸ' ਇਕ 'ਵਿਦਿਆਪਤੀ' ਨੂੰ ਮਿਲਿਆ ਹੋਏਗਾ ਜਦ ਕਿ ਇਹ ਨਾਂ ਬੰਗਾਲ ਅਤੇ ਮਿਥਿਲਾ ਦੇ ਅਨੇਕ ਕਵੀਆਂ ਨੇ ਰਖ ਲਏ ਹੋਣਗੇ। ਬਹੁਤ ਬਾਅਦ ਦੀਆਂ ਪਾਂਡੂਲਿਪੀਆਂ ਵਿਚ ਇਸ ਘਟਨਾ ਦੇ ਵਿਸਤਰਿਤ ਵਰਣਨ ਮਿਲਦੇ ਹਨ।

# 3

## ਕੁਝ ਰੋਚਿਕ ਕਹਾਣੀਆਂ

ਚੰਡੀਦਾਸ ਦੇ ਨਾਮ ਨਾਲ ਪ੍ਰਚਲਿਤ ਅਨੇਕ ਕਹਾਣੀਆਂ ਵਿਚੋਂ ਚਾਰ ਵਿਸ਼ੇਸ਼ ਰੂਪ ਵਿਚ ਰੌਚਿਕ ਹਨ । ਉਹਨਾਂ ਨੂੰ ਇਥੇ ਸੰਖੇਪ ਰੂਪ ਵਿਚ ਦਿਤਾ ਜਾਂਦਾ ਹੈ ।

ਪਹਿਲੀ ਉਹ ਕਹਾਣੀ ਹੈ, ਜਿਸਨੂੰ ਮਕੁੰਦਦਾਸ ਨੇ 'ਸਿਧਾਂਤ ਚੰਦਰਊਦੇ' ਵਿਚ ਲਿਖਿਆ ਹੈ । ਇਸ ਵਿਚ ਕਵੀ ਨੇ ਅਪਣੇ ਗੀਤਾਂ ਲਈ ਪ੍ਰੇਰਣਾ ਕਿਸ ਤਰ੍ਹਾਂ ਗ੍ਰਹਿਣ ਕੀਤੀ, ਇਸ ਬਾਰੇ ਦਸਿਆ ਹੈ ।

ਚੰਗੇ ਬ੍ਰਾਹਮਣ ਕੁਲ ਵਿਚ ਜਨਮੇ ਚੰਡੀਦਾਸ ਇਕ ਪ੍ਰਤਿਭਾਸ਼ਾਲੀ ਵਿਦਵਾਨ ਸਨ । ਉਹ ਤਾਰਾ ਨਾਂ ਦੀ ਇਕ ਸੁੰਦਰ ਅਤੇ ਆਕਰਸ਼ਕ ਲੜਕੀ ਨੂੰ ਪਿਆਰ ਕਰਨ ਲਗ ਪਏ ਸਨ, ਜੋ ਕਪੜੇ ਧੋਕੇ ਅਪਣੇ ਪ੍ਰਵਾਰ ਦੀ ਸਹਾਇਤਾ ਕਰਦੀ ਸੀ । ਦੋਵੇਂ ਪ੍ਰੇਮੀ, ਇਕਾਂਤ ਵਿਚ ਮਿਲਣ ਬਾਰੇ ਬੜੇ ਸਾਵਧਾਨ ਰਹਿਣ ਲਗ ਪਏ ਸਨ, ਅਤੇ ਦੂਜਿਆਂ ਨੂੰ ਉਹਨਾਂ ਦੀ ਘਨਿਸ਼ਟਤਾ ਬਾਰੇ ਕੁਝ ਪਤਾ ਨਹੀਂ ਸੀ । ਇਕ ਹਨੇਰੀ ਬਰਸਾਤੀ ਰਾਤ ਵਿਚ ਚੰਡੀਦਾਸ ਪਹਿਲਾਂ ਤੋਂ ਪੱਕ ਕੀਤੀ ਹੋਈ ਥਾਂ ਉਤੇ ਤਾਰਾ ਨੂੰ ਮਿਲਣ ਨਿਕਲ ਪਏ । ਉਹਨਾਂ ਨੇ ਬੜੀ ਦੇਰ ਉਡੀਕ ਕੀਤੀ । ਅਧੀ ਰਾਤ ਹੋਣ ਨੂੰ ਆਈ, ਪਰ ਉਸ ਕੁੜੀ ਦਾ ਕਿਧਰੇ ਨਾਂ ਨਿਸ਼ਾਨ ਨਹੀਂ ਸੀ । ਉਹ ਅਪਣੀ ਸਹੇਲੀ ਨਾਲ ਘੁਲ ਮਿਲ ਕੇ ਨਿਘੀਆਂ ਗੁੜ੍ਹੀਆਂ ਕਰ ਰਹੀ ਸੀ । ਇਸ ਲਈ ਉਹਨੂੰ ਸਮੇਂ ਦਾ ਧਿਆਨ ਹੀ ਨਾ ਰਿਹਾ । ਚੰਡੀਦਾਸ ਹੁਣ ਹੋਰ ਉਡੀਕ ਨਾ ਕਰ ਸਕੇ ਅਤੇ ਉਹਨਾਂ ਨੇ ਤਾਰਾ ਦੇ ਘਰ ਪਹੁੰਚਣ ਦਾ ਯਤਨ ਕੀਤਾ । ਉਸਦੇ ਵਿਹੜੇ ਵਿਚ ਚੁਪਚਾਪ ਇਕ ਕੋਨੇ ਵਿਚ ਇਸ ਆਸ ਨਾਲ ਖੜੇ ਹੋ ਗਏ ਕਿ ਕੁੜੀ ਕਿਸੇ ਪਲ ਵੀ ਬਾਹਰ ਆ ਸਕਦੀ ਹੈ । ਹੁਣ ਬਾਰਸ਼ ਸ਼ੁਰੂ ਹੋ ਗਈ ਸੀ ਅਤੇ ਚੰਡੀਦਾਸ ਦੀ ਇਧਰ ਉਧਰ ਆਉਣ ਜਾਣ ਦੀ ਹਰਕਤ ਨਾਲ ਤਾਰਾ ਸਾਵਧਾਨ ਹੋ ਗਈ । ਉਹਨੇ ਆਪਣੀ ਸਹੇਲੀ ਨੂੰ ਬਾਹਰ ਜਾਕੇ ਵੇਖਣ ਲਈ ਕਿਹਾ । ਉਹ ਗਈ, ਪਰ ਬਹੁਤ ਹਨੇਰਾ ਹੋਣ ਕਰਕੇ ਉਹਨੂੰ ਕੁਝ ਵੀ ਦਿਖਾਈ ਨਾ ਦਿਤਾ । ਤਦੋਂ ਇਕ ਦੀਵੇ ਨੂੰ ਲੈਕੇ ਤਾਰਾ ਬਾਹਰ ਆਈ ਅਤੇ ਉਹਨੇ ਚੰਗੀ ਤਰ੍ਹਾਂ ਭਿਝੇ ਅਤੇ ਕੰਬਦੇ ਹੋਏ ਚੰਡੀਦਾਸ ਨੂੰ ਵੇਖਿਆ । ਇਕਰਾਰ ਪੂਰਾ ਨਾ ਕਰਨ ਲਈ ਉਹ ਦੁਖੀ ਸੀ ਪਰ ਨਾਲ ਹੀ ਅਜਿਹੇ ਮੌਸਮ ਵਿਚ ਉਹਦੇ ਘਰ ਆਣ ਦਾ ਸੰਕਟ ਮੁੱਲ ਲੈਣ ਉਤੇ, ਉਹਨੇ ਚੰਡੀਦਾਸ ਨੂੰ ਬੁਰਾ ਭਲਾ ਵੀ ਕਿਹਾ । ਇਸ ਤਰ੍ਹਾਂ ਦੀਆਂ ਖਰੀਆਂ ਖੋਟੀਆਂ ਸੁਣ ਕੇ ਚੰਡੀਦਾਸ ਵਾਪਸ ਘਰ ਆਏ ਅਤੇ ਇਕ ਗੀਤ ਲਿਖਿਆ ਜਿਸ ਦੀਆਂ ਪਹਿਲੀਆਂ ਦੋ ਪੰਕਤੀਆਂ ਇਥੇ ਦਿਤੀਆਂ ਜਾ ਰਹੀਆਂ ਹਨ :

ਏ ਘੋਰ ਰਜਨੀ ਮੇਘ ਘਟਾ ਬੰਧੂ
ਕੇਮਨੇ ਆਈਲਾ ਬਾਟੇ
ਆਗਨਾਂਰ ਕੋਨੇ ਬੰਧੂਆ ਤਿਤਿਛੇ
ਦੇਖਿਆਂ ਪਰਾਨ ਫਾਟੇ

(ਅਜਿਹੀ ਹਨੇਰੀ ਰਾਤ, ਘਨਘੋਰ ਘਟਾ ਕਿਸ ਤਰ੍ਹਾਂ ਪ੍ਰੇਮੀ (ਘਰ ਤੋਂ) ਇੰਨੀ ਦੂਰ ਚਲਾ ਆਇਆ

ਵਿਹੜੇ ਦੀ ਨੁੱਕਰ ਵਿਚ ਮੇਰਾ ਪ੍ਰੀਤਮ ਕਸ਼ਟ ਝਲ ਰਿਹਾ ਹੈ ਦੇਖ ਕੇ ਮੇਰਾ ਕਲੇਜਾ ਫਟ ਜਾਂਦਾ ਹੈ।)

ਇਕ ਪਰਵਰਤੀ 'ਸਹਸ'-ਉਪਾਸਨਾ ਤਤਵ' ਨਾਮੀਂ ਪੁਸਤਕ ਵਿਚ ਕਹਾਣੀ ਦਾ ਵਿਵਰਣ ਇਸ ਤਰ੍ਹਾਂ ਹੈ :

ਚੰਡੀਦਾਸ ਇਕ ਦਰਬਾਰੀ ਕਵੀ ਸੀ ਅਤੇ ਉਹਦਾ ਭਰਾ (ਜਾਂ ਚਾਚੇ ਦਾ ਪੁੱਤਰ) ਰਾਜੇ ਦੀ ਨੌਕਰੀ ਵਿਚ, ਇਕ ਅਫਸਰ ਸੀ। ਚੰਡੀਦਾਸ ਦਾ ਨੀਵੀਂ ਜ਼ਾਤ ਦੀ ਇਕ ਲੜਕੀ ਨਾਲ ਪਿਆਰ ਹੈ, ਇਹ ਗਲ ਰਾਜੇ ਨੂੰ ਅਤੇ ਸਾਰੀ ਜਨਤਾ ਨੂੰ ਪਤਾ ਲਗ ਗਈ। ਰਾਜੇ ਨੇ ਉਹਨੂੰ ਦਰਬਾਰ ਵਿਚੋਂ ਕਢ ਦਿਤਾ ਅਤੇ ਜਨਤਾ ਨੇ ਬਰਾਦਰੀ ਤੋਂ ਛੇਕ ਦਿਤਾ। ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਧੋਬੀ ਦੀ ਕੁੜੀ ਰਾਮੀ, ਬਾਸੁਲੀ ਦੇ ਇਕ ਪ੍ਰਤੀਨਿਧ ਦੀ ਪਿਆਰੀ ਹੈ। ਕਵੀ ਦੇ ਸਰਪ੍ਰਸਤ ਅਤੇ ਮਿਤਰ ਇਹ ਆਸ ਲਾਈ ਬੈਠੇ ਸਨ, ਕਿ ਚੰਡੀਦਾਸ ਰਾਮੀ ਤੋਂ ਜਲਦੀ ਹੀ ਅੱਕ ਜਾਏਗਾ ਅਤੇ ਉਹਨਾਂ ਕੋਲ ਵਾਪਸ ਆ ਜਾਏਗਾ। ਪਰ ਅਜਿਹਾ ਨਹੀਂ ਹੋਇਆ। ਦਰਬਾਰ ਵਿਚ ਚੰਡੀਦਾਸ ਦੀ ਗੈਰਹਾਜ਼ਰੀ ਏਨੀ ਚੁਭ ਰਹੀ ਸੀ ਕਿ ਰਾਜਾ ਨੇ ਉਹਨੂੰ ਮਨਾ ਕੇ ਵਾਪਸ ਲਿਆਉਣ ਲਈ ਕਦਮ ਚੁਕੇ। ਨਕੁਲ ਨੂੰ ਭੇਜਿਆ ਗਿਆ ਕਿ ਉਹ ਚੰਡੀਦਾਸ ਨੂੰ ਸਮਝਾਏ ਬੁਝਾਏ। ਉਸ ਵੇਲੇ ਚੰਡੀਦਾਸ ਬਾਸੁਲੀ ਦੇ ਮੰਦਰ ਦੇ ਦਖਣ ਪੂਰਬ ਵਲ ਇਕ ਝੋਪੜੀ ਵਿਚ ਰਹਿ ਰਹੇ ਸਨ। ਉਥੋਂ ਦੱਖਣ ਵਿਚ ਚਾਰ ਛਲਾਂਗ ਦੀ ਵਿਥ ਉਤੇ ਰਾਮੀ ਦਾ ਕਮਰਾ ਸੀ। ਨਕੁਲ ਚੰਡੀਦਾਸ ਕੋਲ ਆਇਆ ਤਾਂ ਉਹਨੇ ਵੇਖਿਆ ਕਿ ਚੰਡੀਦਾਸ ਇਕੱਲਾ ਨਹੀਂ ਸੀ ਸਗੋਂ ਰਾਮੀ ਵੀ ਉਹਦੇ ਨਾਲ ਸੀ। ਕਿਸੇ ਪਰਾਏ ਨੂੰ ਵੇਖ ਕੇ ਰਾਮੀ ਉਥੋਂ ਪਰ੍ਹਾਂ ਹਟ ਗਈ। ਨਕੁਲ ਨੇ ਚੰਡੀਦਾਸ ਨੂੰ ਸਮਝਾਇਆ ਕਿ ਉਹ ਅਪਣੇ ਭਲੇ ਲਈ ਰਾਮੀ ਨੂੰ ਛੱਡ ਕੇ ਘਰ ਅਤੇ ਸਮਾਜ ਵਿਚ ਵਾਪਸ ਆ ਜਾਏ। ਚੰਡੀਦਾਸ ਨੇ ਉਹਨੂੰ ਕਿਹਾ ਕਿ ਰਾਮੀ ਉਹਦੇ ਲਈ ਜੀਵਨ ਤੋਂ ਵੀ ਵਧ ਮਹੱਤਵਪੂਰਣ ਹੈ ਅਤੇ ਉਹਨੂੰ ਸਰੇਸ਼ਟ ਅਧਿਆਤਮਕ ਗਿਆਨ ਪ੍ਰਾਪਤ ਹੈ। ਚੰਡੀਦਾਸ ਦੀ ਗੰਭੀਰਤਾ ਨਾਲ ਨਕੁਲ ਨੂੰ ਵਿਸ਼ਵਾਸ਼ ਹੋ ਗਿਆ ਅਤੇ ਉਸਨੇ ਚੰਡੀਦਾਸ ਨੂੰ ਅਧਿਆਤਮਕ ਮਾਰਗ ਦਰਸ਼ਨ ਲਈ ਕਿਹਾ। ਚੰਡੀਦਾਸ ਉਸਦੀ ਸਹਾਇਤਾ ਨਹੀਂ ਕਰ ਸਕੇ ਪਰ ਉਹਨਾਂ ਨੇ ਉਸਨੂੰ ਰਾਮੀ ਕੋਲ ਜਾਣ ਲਈ ਕਿਹਾ। ਰਾਮੀ ਦੇ ਘਰ ਪਹੁੰਚਣ ਉੱਤੇ ਉਸ ਨੂੰ ਇਹ ਦੇਖ ਕੇ ਬੜੀ ਹੈਰਾਨੀ ਹੋਈ ਕਿ ਚੰਡੀਦਾਸ ਉਥੇ ਪਹਿਲਾਂ ਤੋਂ ਹੀ ਮੌਜੂਦ ਸੀ। ਇਹ ਦੱਸਣ ਲਈ ਕਿ ਉਹ ਰਾਮੀ ਨੂੰ ਅਧਿਆਤਮਕ ਗੁਰੂ ਮੰਨਣ ਲਈ ਤਿਆਰ ਹੈ, ਨਕੁਲ ਉਹਦੇ ਪੈਰਾਂ ਦੀ

ਧੂੜ ਲੈਣ ਲਗਾ। ਚੰਡੀਦਾਸ ਅਤੇ ਰਾਮੀ ਨੇ ਉਸ ਨੂੰ ਕਿਹਾ ਕਿ ਅੱਧੀ ਰਾਤ ਨੂੰ ਸਿਖਣ ਲਈ ਆਏ। ਨਕੁਲ ਰਾਜਾ ਕੋਲ ਗਿਆ ਅਤੇ ਉਹਨੂੰ ਪੂਰੀ ਸੂਚਨਾ ਦਿੱਤੀ। ਚੰਡੀਦਾਸ ਦੇ ਦਰਬਾਰ ਵਿਚੋਂ ਕਢੇ ਜਾਣ ਦੇ ਆਦੇਸ਼ ਵਾਪਸ ਲੈ ਲਏ ਗਏ। ਉਹ ਦਰਬਾਰ ਅਤੇ ਸਮਾਜ ਵਿਚ ਸ਼ਾਮਿਲ ਕੀਤੇ ਗਏ। ਇਕਰਾਰ ਦੇ ਮੁਤਾਬਿਕ ਚੰਡੀਦਾਸ ਅਤੇ ਰਾਮੀ ਨੇ ਨਕੁਲ ਨੂੰ ਅਧਿਆਤਮਕ ਗਿਆਨ ਦਿੱਤਾ।

ਚੰਡੀਦਾਸ ਨੇ ਗਾਇਕਾਂ ਅਤੇ ਨਰਤਕਾਂ ਦੀ ਮੰਡਲੀ ਬਣਾਈ ਹੋਈ ਸੀ। ਉਹ ਉਹਦਾ ਪ੍ਰਮੁੱਖ ਸਦੱਸ ਹੀ ਨਹੀਂ, ਉਸ ਮੰਡਲੀ ਦਾ ਨੇਤਾ ਵੀ ਸੀ। ਦਰਬਾਰ ਵਿਚ ਪ੍ਰਦਰਸ਼ਨ ਲਈ ਉਸ ਨੂੰ ਗੌਣ ਦੇ ਰਾਜਾ ਨੇ ਸਦਾ ਭੇਜਿਆ। ਬਾਂਸ ਦੇ ਬਣੇ ਬਾਰੀਕ ਪਰਦੇ ਪਿਛੇ ਬੈਠੀ ਹੋਈ ਬੇਗਮ (ਰਾਣੀ) ਉਸਦੇ ਸੁੰਦਰ ਰੂਪ ਅਤੇ ਗੁਣਾਂ ਤੋਂ ਬਹੁਤ ਪ੍ਰਭਾਵਿਤ ਹੋਈ। ਉਸ ਉਤੇ ਇੰਨਾ ਡੂੰਘਾ ਅਸਰ ਹੋਇਆ ਕਿ ਕਵੀ ਗਾਇਕ ਲਈ ਉਹਦੀ ਪ੍ਰਸ਼ੰਸਾ ਦੀ ਭਾਵਨਾ ਉਹਦੇ ਪਤੀ ਦੀ ਨਜ਼ਰ ਤੋਂ ਛੁਪੀ ਨਾ ਰਹਿ ਸਕੀ। ਬੇਗਮ ਲਈ ਸੁਲਤਾਨ ਦੇ ਦਿਲ ਵਿਚ ਏਨਾ ਡੂੰਘਾ ਅਤੇ ਦ੍ਰਿੜ੍ਹ ਪ੍ਰੇਮ ਸੀ ਕਿ ਉਹ, ਉਹਦੇ ਛਿਣ ਭਰ ਲਈ ਭਟਕ ਜਾਣ ਕਾਰਣ, ਉਹਨੂੰ ਦੋਸ਼ੀ ਨਾ ਠਹਿਰਾ ਸਕਿਆ, ਪਰ ਉਹਨੇ ਚੰਡੀਦਾਸ ਨੂੰ ਸਜ਼ਾ ਅਵੱਸ਼ ਦਿੱਤੀ। ਉਹ ਸਖ਼ਤ ਤੋਂ ਸਖ਼ਤ ਸਜਾ ਸੀ। ਚੰਡੀਦਾਸ ਨੂੰ ਇਕ ਬਹੁਤ ਹੀ ਜ਼ਾਲਮ ਮੌਤ ਮਿਲੀ। ਉਹਨੂੰ ਇਕ ਹਾਥੀ ਦੀ ਪਿੱਠ ਤੋਂ ਹੇਠਾਂ ਸੁੱਟ ਦਿੱਤਾ ਗਿਆ, ਜਿਸ ਨੇ ਉਹਨੂੰ ਕੁਚਲ ਕੇ ਮਾਰ ਦਿੱਤਾ। ਜਦੋਂ ਉਹਨੂੰ ਹਾਥੀ ਦੀ ਪਿੱਠ ਤੋਂ ਹੇਠਾਂ ਸੁੱਟਿਆ ਜਾ ਰਿਹਾ ਸੀ, ਤਾਂ ਉਹਨੇ ਰਾਮੀ ਨੂੰ ਹੇਠ ਲਿਖੀਆਂ ਕਵਿਤਾ-ਪੰਕਤੀਆਂ ਨਾਲ ਸੰਬੋਧਨ ਕੀਤਾ :

ਸ਼ੁਨ ਪ੍ਰਿਜਾ ਰਜਕਿਨੀ ਆਸ਼ਕੇ ਹਾਰਾਇਲਾਮ ਪ੍ਰਾਣ
ਏਬਾਰ ਤਰਾਬੇ ਤੁਮ ਮਰੋ

(ਸੁਣ ਹੇ ਪ੍ਰਿਯ ਰਜਕਿਨੀ (ਧੋਬੀ ਦੀ ਲੜਕੀ) ਮੈਂ ਰਾਣੀ ਦੀ ਵਾਸ਼ਨਾ ਦੇ ਕਾਰਣ ਮਰ ਰਿਹਾ ਹਾਂ। ਹੁਣ ਤੂੰ ਹੀ ਮੇਰੀ ਰਖਿਆ ਕਰੇਂਗੀ)

ਜਦੋਂ ਇਸਦੀ ਦੂਜੀ ਪੰਗਤੀ ਪੂਰੀ ਕਰਦਿਆਂ ਰਾਮੀ ਨੇ ਉੱਤਰ ਦਿਤਾ, ਤਦੋਂ ਤੀਕ ਕਿੱਸਾ ਖ਼ਤਮ ਹੋ ਚੁਕਾ ਸੀ।

ਬੇਗਮ ਸਹਿਤ ਨੇਹ ਹਾ ਨਾਥ ਖ਼ੁਆਲੇ ਦੇਹ
ਪ੍ਰਾਣੇ ਮਾਈਲ ਏ ਰਾਜਾ ਗੌਨਾਰੇ

(ਰਾਣੀ ਦੇ ਨਾਲ ਪ੍ਰੇਮ ਦੇ ਕਾਰਣ ਹੇ ਪ੍ਰੀਤਮ, ਤੇਰੇ ਪ੍ਰਾਣ ਜਾ ਰਹੇ ਨੇ)

ਇਕ ਹੋਰ ਸੰਸਕਰਣ ਵਿਚ ਕਹਾਣੀ ਦਾ ਅੰਤ ਥੋੜ੍ਹਾ ਵਖਰੇ ਰੂਪ ਵਿਚ ਮਿਲਦਾ ਹੈ। ਚੰਡੀਦਾਸ ਇਕ ਛੱਤਦਾਰ ਦਾਲਾਨ ਦੇ ਹੇਠਾਂ ਗਾ ਰਿਹਾ ਸੀ ਕਿ ਛੱਤ ਇਕਦਮ ਡਿਗ ਪਈ। ਕਵੀ ਗਾਇਕ ਦੀ ਮੌਤ ਤੱਤਕਾਲ ਹੀ ਹੋ ਗਈ ਅਤੇ ਮੋਤਿਲ ਘਰ ਦੀ ਮਾਲਕਣ ਨਿਢਾਲ ਹੋ ਕੇ ਰੋਂਦੀ ਰਹੀ।

ਚੌਥੀ ਕਹਾਣੀ ਉਤਰੀ ਬੰਗਾਲ ਦੇ ਜਗਨਨਾਥ ਰਾਹੀਂ ਸੰਕਲਿਤ ਪ੍ਰਾਚੀਨ ਪੁਰਸ਼ ਭਗਤਾਂ ਅਤੇ ਇਸਤਰੀਆਂ ਨਾਲ ਸੰਬੰਧਿਤ ਜੀਵਨ ਪ੍ਰਸੰਗਾਂ ਦੀ ਪੁਸਤਕ 'ਭਗਤ

ਚਰਿਤਾਮਰਤ' ਵਿਚ ਮਿਲਦੀ ਹੈ। ਇਹ ਕਹਾਣੀ ਲੋਕ-ਕਥਾਵਾਂ ਦੀ ਤਰਜ਼ ਉਤੇ ਕਹੀ ਗਈ ਹੈ।

ਪੂਰਬ ਦੇ ਇਕ ਨਾਨੋਰ ਨਾਮੀ ਪਿੰਡ ਵਿਚ ਇਕ ਚੰਗਾ ਖਾਂਦਾ ਪੀਂਦਾ ਬ੍ਰਾਹਮਣ ਪਰਵਾਰ ਰਹਿੰਦਾ ਸੀ। ਚੰਡੀਦਾਸ ਘਰ ਵਿਚ ਇਕੱਲਾ ਪੜ੍ਹਦਾ ਸੀ। ਉਹ ਸੁਹਣਾ ਅਤੇ ਆਕਰਸ਼ਕ ਨੌਜਵਾਨ ਸੀ ਪਰ ਆਪਣੀ ਪੜਾਈ ਵਲ ਧਿਆਨ ਨਹੀਂ ਸੀ ਦੇਂਦਾ। ਪਿਤਾ ਨੇ ਬਹੁਤ ਉਪਾਅ ਕੀਤੇ, ਪਰ ਪੁੱਤਰ ਉਤੇ ਕਾਬੂ ਨਾ ਪਾ ਸਕਿਆ। ਹਾਰ ਕੇ ਉਹਨੇ ਪਤਨੀ ਨੂੰ ਕਿਹਾ, ਕਿ ਮੁੰਡੇ ਨੂੰ ਰੋਟੀ ਦੀ ਥਾਵੇਂ ਸਵਾਹ ਦਿੱਤੀ ਜਾਏ। ਇਕ ਮਾਂ ਅਜਿਹਾ ਨਹੀਂ ਸੀ ਕਰ ਸਕਦੀ, ਪਰ ਇਕ ਚੰਗੀ ਪਤਨੀ ਹੋਣ ਕਾਰਣ ਉਹ ਆਪਣੇ ਪਤੀ ਦੀ ਮਰਜ਼ੀ ਦਾ ਵੀ ਪੂਰੀ ਤਰ੍ਹਾਂ ਵਿਰੋਧ ਨਹੀਂ ਸੀ ਕਰ ਸਕਦੀ। ਉਹ ਆਪਣੇ ਪੁੱਤਰ ਨੂੰ ਇਕ ਚੁਟਕੀ ਸਵਾਹ ਪਾ ਕੇ ਹਮੇਸ਼ਾਂ ਦੀ ਤਰ੍ਹਾਂ ਰੋਟੀ ਦੇਂਦੀ ਰਹੀ। ਚੰਡੀਦਾਸ ਨੇ ਇਸ ਗਲ ਵਲ ਧਿਆਨ ਦਿਤਾ ਅਤੇ ਅਪਣੀ ਮਾਂ ਤੋਂ ਕਾਰਣ ਪੁਛਿਆ। ਉਹਨੇ ਪਤੀ ਦੀ ਹਿਦਾਇਤ ਬਾਰੇ ਉਹਨੂੰ ਦੱਸਿਆ। ਇਹ ਗਲ ਚੰਡੀਦਾਸ ਦੇ ਦਿਲ ਵਿਚ ਲਗ ਗਈ ਅਤੇ ਉਹਨੇ ਤੁਰੰਤ ਘਰ ਛੱਡ ਦਿੱਤਾ। ਪਿੰਡ ਦੇ ਬਾਹਰ ਬਾਸੁਲੀ ਦਾ ਪਵਿੱਤਰ ਬਾਗ ਸੀ। ਉਹ ਉਥੇ ਗਿਆ ਤੇ ਦੁਖੀ ਮਨ ਨਾਲ ਬੈਠ ਗਿਆ। ਉਹ ਆਤਮਹੱਤਿਆ ਬਾਰੇ ਸੋਚ ਹੀ ਰਿਹਾ ਸੀ ਕਿ ਉਸੇ ਪਲ ਬਾਸੁਲੀ ਉਹਦੇ ਸਾਹਮਣੇ ਸਾਖਿਅਤ ਪ੍ਰਗਟ ਹੋਈ ਅਤੇ ਉਹਨੂੰ ਆਤਮ-ਹੱਤਿਆ ਕਰਨ ਤੋਂ ਰੋਕਿਆ। ਚੰਡੀਦਾਸ ਨੇ ਉੱਤਰ ਦਿਤਾ : ਮੇਰੇ ਮਾਤਾ ਪਿਤਾ ਨੇ ਮੈਨੂੰ ਘਰੋਂ ਬਾਹਰ ਕਢ ਦਿਤਾ ਹੈ ਚੰਗਾ ਹੀ ਹੋਵੇਗਾ ਜੇ ਮੈਂ ਮਰ ਜਾਵਾਂ। ਬਾਸੁਲੀ ਨੇ ਉਸ ਨੂੰ ਆਸ਼ੀਰਵਾਦ ਦੇਂਦੇ ਹੋਏ ਵਚਨ ਦਿੱਤਾ ਕਿ ਉਹ ਉਹਨੂੰ ਪ੍ਰਸਿੱਧ ਕਵੀ ਅਤੇ ਵਿਦਵਾਨ ਬਣਾ ਦੇਏਗੀ। ਬਾਸੁਲੀ ਦੀ ਰਾਇ ਅਨੁਸਾਰ ਉਹ ਘਰ ਵਾਪਸ ਚਲਾ ਗਿਆ।

ਜਿਉਂ ਹੀ ਉਹ ਪਿੰਡ ਵਿਚ ਗਿਆ ਝੌਂਪੜੀ ਦੇ ਦਰਵਾਜ਼ੇ ਉਤੇ ਉਹਨੂੰ ਇਕ ਸੁੰਦਰ ਕੁੜੀ ਵਿਖਾਈ ਦਿੱਤੀ। ਉਹ ਧੋਬੀਆਂ ਦੀ ਕੁੜੀ ਤਾਰਾ ਸੀ। ਚੰਡੀਦਾਸ ਉਹਦੇ ਰੂਪ ਉਤੇ ਮੁਗਧ ਹੋ ਕੇ ਉਸਦੇ ਹਿਰਦੇ ਅਤੇ ਆਤਮਾ ਲਈ ਵਿਆਕੁਲ ਹੋ ਗਿਆ। ਉਹ ਉਹੀ ਕੁਝ ਮਹਿਸੂਸ ਕਰ ਰਿਹਾ ਸੀ ਜੋ ਕ੍ਰਿਸ਼ਨ ਨੇ ਰਾਧਾ ਨੂੰ ਪਹਿਲੀ ਵਾਰ ਵੇਖਣ ਉਤੇ ਕੀਤਾ ਹੋਵੇਗਾ। ਘਰ ਪਹੁੰਚ ਕੇ ਚੰਡੀਦਾਸ ਨੇ ਆਪਣੀ ਕਵਿਤਾ ਦੀ ਪਹਿਲੀ ਪਰੇਰਣਾ ਦੇ ਰੂਪ ਵਿਚ ਇਹ ਗੀਤ ਲਿਖਿਆ :—

"ਆਹ! ਕਿੰਨੀ ਦਰਸ਼ਨੀ ਹੈ, ਇਹ ਅਦੁੱਤੀ ਸੁੰਦਰੀ।
ਜਿਸਨੇ ਮੇਰਾ ਮਨ ਮੋਹ ਲਿਆ ਹੈ, ਕੌਣ ਹੈ ?
ਮੇਰਾ ਆਪਣੇ ਆਪ ਉਤੇ ਵਸ ਨਹੀਂ ਰਿਹਾ।
ਮੇਰਾ ਦਿਲ ਭਰਿਆ ਹੈ ਅਤੇ ਦੁਖੀ ਹੈ।
ਮੇਰੇ ਹੰਝੂ ਲਗਾਤਾਰ ਵਹਿ ਰਹੇ ਹਨ।
ਅਜਿਹੀ ਘੜੀ ਧੀਰਜ ਕੌਣ ਰਖ ਸਕਦਾ ਹੈ ?
ਮਸਤਕ ਸੁੰਨ ਅਤੇ ਭੁੱਲਕੜ ਹੋ ਗਿਆ ਹੈ ਅਤੇ ਦਿਲ ਪਾਗਲ !

ਕੁਝ ਵੀ ਕਰਨ ਨੂੰ ਜੀਅ ਨਹੀਂ ਕਰਦਾ,
ਉਹ ਕੌਣ ਸੀ ਜੋ ਮੈਨੂੰ ਅਚਾਨਕ ਦਿੱਸ ਪਈ ?
ਮੈਂ ਇਕ ਸੁੰਦਰੀ ਵੇਖੀ
ਅਤੇ ਮੇਰੇ ਨੈਣ ਅਤੇ ਮਨ ਉਹਦੇ ਵਲ ਦੌੜ ਰਹੇ ਹਨ।
ਚੰਡੀਦਾਸ ਕਹਿੰਦੇ ਹਨ, ਬਾਸੁਲੀ ਦੀ ਆਗਿਆ ਮੰਨ ਕੇ
ਮੈਂ ਆਪਣੀ ਚੇਤਨਾ ਗਵਾ ਦਿਤੀ ਹੈ।"

ਬਾਸੁਲੀ ਦੀ ਕ੍ਰਿਪਾ ਨਾਲ ਜਲਦੀ ਹੀ ਪ੍ਰੇਮੀ ਯੁਗਲ ਜੋੜੀ ਇੱਕਠੀ ਰਹਿਣ ਲਗ ਪਈ ਅਤੇ ਚੰਡੀਦਾਸ ਪ੍ਰਸਿੱਧ ਕਵੀ ਮੰਨਿਆ ਜਾਣ ਲਗ ਪਿਆ।

## ਕੁਝ ਵਿਕੋਲਿਤਰੇ ਗੀਤ ਅਤੇ ਉਹਨਾਂ ਵਿਚੋਂ ਉਤਪੰਨ ਸਮੱਸਿਆਵਾਂ :—

ਚੰਡੀਦਾਸ ਦੇ ਨਾਂ ਨਾਲ ਸੰਬੰਧਿਤ ਇਕ ਵੀ ਗੀਤ ਸੋਲਵ੍ਹੀ ਸਦੀ ਵਿਚ ਰਚੇ ਗਏ ਕਿਸੇ ਵੀ ਗਰੰਥ ਵਿਚ ਨਹੀਂ ਹੈ ਅਤੇ ਨਾਂ ਹੀ ਪੁਰਾਣੇ ਕੀਰਤਨ-ਸੰਕਲਨਾਂ ਵਿਚ ਹੀ ਅਜਿਹੀ ਕੋਈ ਕਵਿਤਾ ਸੰਕਲਿਤ ਹੈ। ਅਸੀਂ ਇਕ ਵੀ ਪਾਡੂੰਲਿਪੀ ਨੂੰ ਜਿਸ ਵਿਚ ਚੰਡੀਦਾਸ ਦਾ ਗੀਤ ਮਿਲਦਾ ਹੈ ਵਿਸਵਾਸ਼ ਨਾਲ ਸਤਾਰਵੀਂ ਸਦੀ ਦੀ ਨਹੀਂ ਕਹਿ ਸਕਦੇ। ਇਸ ਹੈਰਾਨੀ ਭਰੇ ਤੱਥ ਦੀ ਵਿਆਖਿਆ ਦੇ ਸਿਲਸਿਲੇ ਵਿਚ ਇਕ ਅਨੁਮਾਨ ਇਹ ਲਾਇਆ ਜਾਂਦਾ ਹੈ ਕਿ ਉਸ ਸਮੇਂ ਦੇ ਵੈਸ਼ਨਵਾਂ ਵਿਚ ਪ੍ਰਚਲਿਤ ਚੰਡੀਦਾਸ ਦੇ ਪਦਾਂ ਦੀ, ਕੀਰਤਨ-ਪਦ ਦੇ ਰਚਣਹਾਰਾਂ ਰਾਹੀਂ ਨਕਲ ਕੀਤੀ ਜਾਂਦੀ ਹੋਵੇਗੀ ਅਤੇ ਇਸ ਦੇ ਦੌਰਾਨ ਚੰਡੀਦਾਸ ਦੇ ਨਾਂ ਦੀ ਥਾਂ ਦੂਸਰੇ ਨਾਂ ਆ ਜਾਂਦੇ ਹੋਣਗੇ। ਇਹ ਅਦਲਾ ਬਦਲੀ ਦਾ ਕੰਮ ਮੁੱਖ ਰੂਪ ਵਿਚ ਕੀਰਤਨ ਗਾਇਕਾਂ ਨੇ ਕੀਤਾ ਹੋਵੇਗਾ। ਇਹ ਗਲ ਕੁਝ ਪਦਾਂ ਲਈ—ਜਾਂ ਬਹੁਤਿਆਂ ਲਈ ਸੱਚ ਹੋ ਸਕਦੀ ਹੈ, ਪਰ ਸਭ ਬਾਰੇ ਨਹੀਂ। ਇਕ ਹੋਰ ਇਸ ਤੋਂ ਵੀ ਫ਼ਬਦੀ ਵਿਆਖਿਆ ਇਹ ਹੈ ਕਿ ਚੰਡੀਦਾਸ, ਵਿਦਿਆਪਤੀ ਤੇ ਹੋਰ ਗੀਤਕਾਰਾਂ ਵਾਂਗ ਕੁਝ ਪਦਾਂ ਵਿਚ, ਵਿਸ਼ੇਸ਼ ਕਰਕੇ ਛੋਟੇ ਦੋਹਿਆਂ ਅਤੇ ਚੌਪਾਈਆਂ ਵਿਚ ਆਪਣਾ ਨਾਂ ਨਹੀਂ ਦੇਂਦੇ ਸਨ। ਕੀਰਤਨਾਂ ਦੇ ਨਾਲ ਨਾਲ ਚੈਤੰਨਯ ਦੇ ਧਰਮ ਦੀਆਂ ਪਹਿਲੀਆਂ ਦੋ ਸਦੀਆਂ ਵਿਚ ਲਿਖੇ ਗਏ ਹੋਰ ਗਰੰਥਾਂ ਵਿਚ, ਦੋ ਜਾਂ ਚਾਰ ਪੰਕਤੀਆਂ ਵਾਲੇ ਗੀਤਾਂ ਦਾ ਰਵਾਜ ਸੀ। ਇਹ ਸੋਚਣਾ ਗ਼ਲਤ ਨਹੀਂ ਹੋਏਗਾ ਕਿ ਹੇਠ ਲਿਖੀ ਚਤੁਸ਼ਪਦੀ, ਜਿਸਨੂੰ ਸੰਨਿਆਸ ਤੋਂ ਬਾਦ ਚੈਤੰਨਯ ਦੇ ਅਦਵੈਤ ਰਾਹੀਂ ਘਰ ਪਹੁੰਚਣ ਉਤੇ ਸਵਾਗਤ ਕਰਦਿਆਂ ਚੈਤੰਨਯ ਦੇ ਮਿਤਰ ਅਤੇ ਜਮਾਤੀ ਮੁਕੰਦ ਨੇ ਗਾਇਆ ਸੀ, ਚੰਡੀਦਾਸ ਨੇ ਲਿਖੀ ਹੋਏਗੀ :—

ਹਾ ਹਾ ਪ੍ਰਾਣ ਪ੍ਰਿਯ ਸਖੀ ਕਿਨਾ ਹੀਅਲਾ ਮੋਰੇ
ਕਾਨ-ਪ੍ਰੇਮ-ਵਿਸ਼ੇ ਮੋਰ ਤਨ ਮਨ ਜਰੇ
ਰਾਤਰੀ ਦਿਨੇ ਪੋੜੇ ਮਰ ਸਾਯਾਥ ਨਾ ਪਾਓਮ।
ਯਾਹਾਮ ਮੇਲੇ ਕਾਨ ਪਾਓਮ ਤਾਹਾ ਉੜ ਜਾਓਮ
(ਹਾਇ ! ਮੇਰੀ ਪ੍ਰਿਯ ਸਖੀ, ਮੈਨੂੰ ਕੀ ਹੋ ਗਿਆ ਹੈ ?

ਕ੍ਰਿਸ਼ਨ ਦੇ ਪ੍ਰੇਮ ਵਿਸ਼ ਨਾਲ ਮੇਰਾ ਤਨ-ਮਨ ਬੇਕਾਬੂ ਹੋ ਰਿਹਾ ਹੈ
ਦਿਲ ਜਲ ਰਿਹਾ ਹੈ ਰਾਤ—ਦਿਨ ਮੈਨੂੰ ਕਦੀ ਚੈਨ ਨਹੀਂ ਮਿਲਦੀ
ਮੈਂ ਉਥੇ ਉੜ ਜਾਣਾ ਚਾਹੁੰਦੀ ਹਾਂ ਜਿਥੇ ਕ੍ਰਿਸ਼ਨ ਨਾਲ ਮਿਲ ਸਕਾਂ ।)

ਇਸ ਗੀਤ ਨੂੰ ਪੂਰਾ ਕਰਨ ਲਈ ਕੁਝ ਬੇਤੁਕੀ ਅਤੇ ਸਪਸ਼ਟ ਰੂਪ ਵਿਚ ਕਲਪਿਤ ਪੰਕਤੀਆਂ ਦੀ 'ਖੋਜ' ਦਾ ਕਿਸੇ 'ਚੰਡੀਦਾਸ' ਪ੍ਰੇਮੀ ਦਾ ਦਾਅਵਾ ਅਸਲ ਵਿਚ ਵਿਅਰਥ ਹੈ ।

ਵੈਸ਼ਨਵ ਸਾਹਿਤ ਨਾਲ ਵਿਸ਼ੇਸ਼ ਰੂਪ ਵਿਚ ਜੁੜੀਆਂ ਨਾ ਹੋਣ ਦੇ ਬਾਵਜੂਦ ਅਠਾਰਵੀਂ ਸਦੀ ਦੀਆਂ ਕੁਝ ਵਰਣਆਤਮਕ ਕਵਿਤਾਵਾਂ ਵਿਚ, ਜੋ ਜਾਂ ਤਾਂ ਗਾਈਆਂ ਜਾਂਦੀਆਂ ਸਨ ਜਾਂ ਗਾਣ ਦੇ ਉਦੇਸ਼ ਨਾਲ ਲਿਖੀਆਂ ਗਈਆਂ ਸਨ, ਕੁਝ ਅਜਿਹੇ 'ਧੂਆ' ਦੋਹੇ ਹਨ ਜਿਨ੍ਹਾਂ ਨੂੰ ਵੇਖ ਕੇ ਪੁਰਾਣੇ ਚੰਡੀਦਾਸ ਅਤੇ 'ਸ਼੍ਰੀ ਕ੍ਰਿਸ਼ਨ ਕੀਰਤਨ' ਦੀ ਯਾਦ ਆ ਜਾਂਦੀ ਹੈ । ਹੇਠ ਲਿਖਿਆ 'ਧੂਆ' ਪਦ ਵਰਤਮਾਨ ਹੁਗਲੀ ਜ਼ਿਲੇ ਦੇ 'ਕਵੀ ਚੰਦਰ' ਰਾਮ ਕ੍ਰਿਸ਼ਨ ਦੇ ਸ਼ਿਵ ਬਾਰੇ ਰਚੇ ਪਰਵਰਤੀ ਸਤਾਰ੍ਹਵੀਂ ਸਦੀ ਦੀ ਕਵਿਤਾ ਦੀ ਪੂਰਵਰਤੀ ਅਠਾਰਵੀਂ ਸਦੀ ਦੀ ਪਾਡੂੰਲਿਪੀ ਤੋਂ ਲਿਆ ਗਿਆ ਹੈ :—

ਤੋਮਾ ਦੇਖਿਲੇ ਮਹਾਨ ਯੇਨ ਪਾਈ ।
ਦੇਖਾ ਦਿਤੇ ਕਤ ਧਨ ਚਾਈ ॥
'ਤੈਨੂੰ ਦੇਖਣ ਨਾਲ ਜੀਵਨ ਮਿਲ ਜਾਂਦਾ ਹੈ
ਤੇਰੇ ਆ ਕੇ ਦਰਸ਼ਨ ਦੇਣ ਦੀ ਕੀ ਕੀਮਤ ਹੋਵੇਗੀ ?'

ਬੜਾਈ ਗੋ ਅਰ ਨਾ ਅਸਿਬ ਏਨਾ ਪਥੇ ।
ਮਜ਼ਿਲ ਮਹਤਵ ਮੋਰ ਰਾਖਾਲੇਰ ਹਾਤੇ ॥
'ਪ੍ਰਿਯ ਬੜਾਈ, ਹੁਣ ਅਸੀਂ ਇਸ ਰਾਹ ਤੋਂ ਨਹੀਂ ਆਵਾਂਗੀਆਂ ।
ਮੇਰਾ ਸਾਰਾ ਸਨਮਾਨ ਉਸ ਗੋਪਾਲ ਦੇ ਹੱਥਾਂ ਵਿਚ ਚਲਾ ਗਿਆ ਹੈ ।'

ਬੁੜੀ ਬਲੇ ਨਾਤਿਆ ਨਾ ਰੇ ਹੇਰਾ ।
ਹਾਥੇ ਨਿਧੀ ਪਾਈਆ ਕੇਨ ਛਾੜ ॥
'ਬੁਢੀ ਇਸਤਰੀ ਨੇ ਕਿਹਾ : ਵੇਖ ਦੋਹਤਰੇ, ਤੂੰ
ਕਿਉਂ ਅਜਿਹੀ ਨਿਧੀ ਗਵਾ ਰਿਹਾ ਹੈਂ
ਜੋ ਤੇਰੇ ਮਿਲਣ ਦਾ ਇੰਤਜ਼ਾਰ ਕਰ ਰਹੀ ਹੈ ?'

ਤੁਮ ਆਰ ਪਾਰ ਰਾਧਾ ਰਾਖ ।
ਦਾੜਈਆ ਬਿਕਲ ਆਰ ਕਤ ਦੇਖ ॥
'ਤੂੰ ਰਾਧਾ ਨੂੰ ਦੂਸਰੇ ਕਿਨਾਰੇ ਤੇ ਲੈ ਜਾ
ਕਦੋਂ ਤਕ ਏਥੇ ਖੜੇ ਹੋ ਕੇ, ਉਹਨੂੰ ਦੁਖੀ ਕਰ ਕਰ ਕੇ ਹਸਦਾ ਰਹੇਂਗਾ ?'

# 4

## 'ਸਹਜੀਆ' ਗੀਤ ਕਿਸ ਨੇ ਲਿਖੇ ?

ਸਨਾਤਨ, ਜੀਵ ਅਤੇ ਕ੍ਰਿਸ਼ਨ ਦਾਸ ਨੇ ਚੰਡੀਦਾਸ ਨੂੰ ਕ੍ਰਿਸ਼ਨ ਦੀ ਪ੍ਰੇਮ-ਲੀਲਾ ਨਾਲ ਸੰਬੰਧਿਤ ਗੀਤ ਜਾਂ ਕਵਿਤਾ ਦੇ ਵਿਸ਼ਿਸ਼ਟ ਰਚਣਹਾਰੇ ਦੇ ਰੂਪ ਵਿਚ ਗਿਣਿਆ ਹੈ। ਇਹ ਸਭ ਸੋਲ੍ਹਵੀਂ ਸਦੀ ਦੇ ਸਨ ਅਤੇ ਬ੍ਰਿੰਦਾਬਨ ਵਿਚ ਰਹਿ ਕੇ ਲਿਖਣਾ ਸ਼ੁਰੂ ਕਰਨ ਤੋਂ ਪਹਿਲਾਂ 'ਉੱਤਰੀ ਰਾੜ੍ਹਾ' ਅਤੇ ਦਖਣੀ ਬਾਰੇਂਦਰੀ ਦੇ ਕਿਸੇ ਖੇਤਰ ਨਾਲ ਸੰਬੰਧਿਤ ਸਨ। ਫਿਰ ਲਗਭਗ ਦੋ ਸਦੀਆਂ ਦੇ ਬਾਅਦ, ਤਾਂਤ੍ਰਿਕ ਵੈਸ਼ਨਵ ਧਰਮ ਦੇ ਸਨਮਾਨਿਤ ਸਾਧਕ ਅਤੇ ਉਸ ਮਾਰਗ ਦੀਆਂ ਮੁਖ-ਦਿਸ਼ਾਵਾਂ ਦਾ ਨਿਰਦੇਸ਼ਨ ਕਰਨ ਵਾਲੇ ਗੀਤਾਂ ਦੇ ਰਚਣਹਾਰੇ ਦੇ ਰੂਪ ਵਿਚ ਚੰਡੀਦਾਸ ਨੂੰ ਪ੍ਰਸਤੁੱਤ ਕੀਤਾ ਗਿਆ ਹੈ। ਬਾਅਦ ਵਿਚ ਵੀ ਉਹਨੂੰ ਇਸੇ ਰੂਪ ਵਿਚ ਯਾਦ ਕੀਤਾ ਜਾਂਦਾ ਸੀ। ਚੰਡੀਦਾਸ ਦੇ ਗੀਤ, (ਅਤੇ ਗੀਤਾਂ ਦੇ ਦੋਹੇ) ਜਿਹਨਾਂ ਨੂੰ ਸਹਜੀਆ ਗਰੰਥਾਂ ਦੇ ਲੇਖਕਾਂ ਨੇ ਵਰਤਿਆ ਹੈ, ਜਾਂ ਤੇ ਸਪਸ਼ਟ ਰੂਪ ਵਿਚ ਰਹੱਸਵਾਦੀ ਪ੍ਰਤੀਕਆਤਮਕ ਹਨ—ਜਾਂ ਉਹਨਾਂ ਵਿਚ ਅਜਿਹੀ ਵਿਆਖਿਆ ਦੀ ਸੰਭਾਵਨਾ ਹੈ। ਅਸੀਂ ਵੇਖ ਚੁਕੇ ਹਾਂ ਕਿ ਕਵੀ ਦੇ ਜੀਵਨ ਨਾਲ ਸੰਬੰਧਿਤ ਕਹਾਣੀਆਂ ਗੀਤਾਂ ਦੇ ਇਰਦ ਗਿਰਦ ਬੁਣੀਆਂ ਗਈਆਂ ਹਨ। ਹੁਣ ਸਵਾਲ ਉਠਦਾ ਹੈ—ਕੀ ਚੈਤੰਨਯ ਅਤੇ ਉਹਦੇ ਸਮਕਾਲੀਆਂ ਰਾਹੀਂ ਪ੍ਰਸੰਸਿਤ ਕਵੀ ਚੰਡੀਦਾਸ, ਰਹੱਸਵਾਦੀ ਅਤੇ ਪ੍ਰਤੀਕਆਤਮਿਕ ਗੀਤ ਵੀ ਲਿਖਦੇ ਸਨ ?

ਚੰਡੀਦਾਸ ਬਾਰੇ ਵਿਸ਼ੇਸ਼ਗਾਂ ਦਾ ਕਹਿਣਾ ਹੈ ਕਿ ਨਹੀਂ। ਇਹਨਾਂ ਪਹਿਲੇ ਲਿਖੇ ਗੀਤਾਂ ਦਾ ਸਾਹਿਤਕ ਮੁੱਲ ਏਨਾ ਘਟ ਹੈ, ਕਿ ਹੋਰ ਗੀਤਾਂ ਰਾਹੀਂ ਜਾਣੇ ਪਛਾਣੇ ਚੰਡੀਦਾਸ ਵਰਗੇ ਚੰਗੇ ਕਵੀ ਨੂੰ ਤਾਂ ਇਹਨਾਂ ਗੀਤਾਂ ਦਾ ਰਚਣਹਾਰਾ ਮੰਨਣਾ ਹੀ ਮੁਸ਼ਕਲ ਹੈ। ਇਸ ਇਤਰਾਜ਼ ਨੂੰ ਖ਼ਾਰਜ ਕਰਨਾ ਆਸਾਨ ਨਹੀਂ ਹੈ, ਪਰ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਸ ਗੱਲ ਬਾਰੇ ਦੂਜੀ ਵਾਰੀ ਸੋਚਣ ਦੀ ਗੁੰਜਾਇਸ਼ ਹੈ। 'ਸਹਜ' (ਮੈਂ ਇਸ ਸ਼ਬਦ ਨੂੰ 'ਰਹਸਵਾਦੀ' ਦੀ ਥਾਵੇਂ, ਆਮ ਪਾਠਕ ਲਈ ਜ਼ਿਆਦਾ ਠੀਕ ਸਮਝਦਾ ਹਾਂ) 'ਉਪਾਸਨਾ' ਅਤੇ 'ਪਰਕੀਆ' (ਸ਼ਬਦ ਅਰਥ—ਦੂਜੇ ਦੀ ਪਤਨੀ) ਸਾਧਨਾ ਚੈਤੰਨਯ, ਸਵਰੂਪ ਦਾਮੋਦਰ, ਰਘੁਨਾਥਦਾਸ ਅਤੇ ਕ੍ਰਿਸ਼ਨ ਦਾਸ ਕਵੀਰਾਜ ਦੇ ਸਮੇਂ ਤੋਂ ਬਾਅਦ ਹੋਂਦ ਵਿਚ ਨਹੀਂ ਆਈ, ਜਿਹਾ ਕਿ ਆਮ ਸਵੀਕਾਰ ਕੀਤਾ ਜਾਂਦਾ ਹੈ।

ਖ਼ੈਰ, ਇਹ ਅਠਵੀਂ ਸਦੀ ਜਾਂ ਉਸ ਤੋਂ ਪਹਿਲਾਂ ਬੰਗਾਲ ਅਤੇ ਪੂਰਬੀ ਭਾਰਤ ਦੇ ਹੋਰ ਹਿੱਸਿਆਂ ਵਿਚ ਵਿਆਪਕ ਰੂਪ ਵਿਚ ਫੈਲੇ ਤਾਂਤਰਿਕ ਮਹਾਯਾਨ ਬੁਧ ਧਰਮ ਉਪਰ ਭਗਤੀ ਦੇ ਠੋਸੇ ਜਾਣ ਦਾ ਵਿਕਾਸ ਹੈ। ਮਹਾਯਾਨ ਤੰਤਰ ਵਿਚ ਭਗਤੀ ਦਾ

ਤੱਤ ਸਮਾਇਆ ਹੋਇਆ ਸੀ । ਮਹਾਯਾਨ ਭਗਤੀ ਦਾ ਇਹ ਤੱਤ ਕ੍ਰਿਸ਼ਨ ਧਰਮ ਦੇ ਨਾਲ ਮਿਲ ਗਿਆ ਅਤੇ ਫਲਸਰੂਪ ਤਾਂਤਰਿਕ ਮਹਾਯਾਨ ਰਹੱਸਵਾਦੀ ਵੈਸ਼ਨਵ ਤੰਤਰ ਦੇ ਰੂਪ ਵਿਚ ਵਿਕਸਿਤ ਹੋਇਆ । ਇਸ ਸ਼ਾਖਾ ਦਾ ਜਨਮ ਕ੍ਰਮਿਕ ਰੂਪ ਵਿਚ ਹੋਇਆ । ਜਦੋਂ (ਕੁਝ ਤੰਤਰ ਦੇ ਨਾਲ) ਮਹਾਯਾਨ ਭਗਤੀ ਕ੍ਰਿਸ਼ਨ ਧਰਮ ਉੱਤੇ ਥੋਪੀ ਗਈ ਤਾਂ ਹਿੰਦੂ ਤੰਤਰ ਸਥਾਪਿਤ ਹੋ ਚੁਕਾ ਸੀ ।

ਇਹ ਚੈਤੰਨਯ ਦੇ ਜੀਵਨ ਕਾਲ ਵਿਚ ਹੀ ਹੋਇਆ ਅਤੇ ਇਹ ਉਹਨਾਂ ਦਾ ਈਸ਼ਵਰ ਦੇ ਪ੍ਰਤੀ ਡੂੰਘਾ ਪ੍ਰੇਮ ਹੀ ਸੀ, ਜਿਸ ਦੇ ਕਾਰਣ ਨਵਤਾਂਤਰਿਕ ਵੈਸ਼ਨਵ ਧਰਮ ਸਭ ਗਲੇ ਸੜੇ ਗੰਦ ਤੋਂ ਮੁਕਤ ਹੋ ਸਕਿਆ । ਸਵਰੂਪ ਦਾਮੋਦਰ (ਚੈਤੰਨਯ ਦਾ ਘਨਿਸ਼ਟ ਮਿਤਰ ਅਤੇ ਸੰਗੀਤ ਵਿਚ ਕੁਸ਼ਲ ਰਹੱਸਵਾਦੀ, ਜੋ ਮਹਾਂਪ੍ਰਭੂ ਕੋਲ ਚੰਡੀਦਾਸ ਦੇ ਅਤੇ ਉਹਨਾਂ ਦੇ ਹੋਰ ਪਿਆਰੇ ਪਦ ਗਾਇਆ ਕਰਦੇ ਸਨ), ਕ੍ਰਿਸ਼ਨ ਦਾਸ ਕਵੀਰਾਜ (ਰਘੁਨਾਥ ਦੇ ਇਕ ਪ੍ਰਸ਼ੰਸਕ) ਅਤੇ ਰਘੁਨਾਥਦਾਸ (ਸਵਰੂਪ ਦਾ ਇਕੋ ਇਕ ਸ਼ਿਸ਼) ਇਹ ਤਿੰਨੇ ਹੀ ਉਹ ਵਿਅਕਤੀ ਹਨ, ਜੋ ਇਸਤਰੀ ਪੁਰਸ਼ ਵਿਚ 'ਅਵੈਧ ਪ੍ਰੇਮ' ਵਾਂਗ 'ਉਜਵਲ ਪ੍ਰੇਮ' (ਰਾਗਾਨੁਗ) ਦੇ ਰਾਹ ਤੇ ਟੁਰਦਿਆਂ ਈਸ਼ਵਰ ਪ੍ਰਾਪਤੀ ਦਾ ਨਵਾਂ ਰਾਹ ਤਿਆਰ ਕਰਨ ਦੇ ਜ਼ਿੰਮੇਵਾਰ ਹਨ । ਕ੍ਰਿਸ਼ਨ ਲਈ ਰਾਧਾ ਦਾ ਪ੍ਰੇਮ ਉਤਕਟ ਅਤੇ ਅਸੀਮ ਹੈ ਅਤੇ ਇਹ ਪਰਮ ਅਨੁਭਵ ਲਈ ਆਤਮਾ ਦੀ ਖ਼ਾਹਿਸ਼ ਦਾ ਪ੍ਰਤੀਕ ਬਣ ਜਾਂਦਾ ਹੈ । ਰਾਧਾ ਕ੍ਰਿਸ਼ਨ ਦੀ ਪਤਨੀ ਨਹੀਂ ਹੈ ਅਤੇ ਉਹਨਾਂ ਦਾ ਆਪਸੀ ਸੰਬੰਧ ਸਮਾਜਿਕ ਦ੍ਰਿਸ਼ਟੀ ਤੋਂ ਨਿੰਦਣ ਯੋਗ ਹੈ । ਕਿਸੇ ਹੋਰ ਦੇ ਪਤੀ ਲਈ ਇਕ ਇਸਤ੍ਰੀ ਦਾ ਪਿਆਰ ਆਪਣੇ ਪਤੀ ਲਈ ਪਿਆਰ ਨਾਲੋਂ ਵਧੇਰੇ ਡੂੰਘਾ ਹੁੰਦਾ ਹੈ । ਉਸ ਪ੍ਰੇਮ ਨੂੰ 'ਪਰਕੀਅ' (ਦੂਜੇ ਨਾਲ ਸੰਬੰਧਿਤ) ਕਹਿੰਦੇ ਹਨ । ਅਤੇ ਇਸ ਢੰਗ ਨਾਲ ਕੀਤੀ ਗਈ ਭਗਤੀ ਵੀ 'ਪਰਕੀਅ' ਕਹੀ ਜਾਂਦੀ ਹੈ । ਇਸ ਦਾ ਭਾਵ ਇਕ ਸੰਸਕ੍ਰਿਤ ਸ਼ਲੋਕ ਵਿਚ ਸਪੱਸ਼ਟ ਕੀਤਾ ਗਿਆ ਹੈ ਜੋ ਚੰਡੀਦਾਸ ਨੇ ਸੁਲਤਾਨ ਕੋਲ ਕੰਮ ਕਰਨ ਸਮੇਂ ਸਨਾਤਨ ਨੂੰ ਭੇਜਿਆ ਸੀ :—

ਪਰਵਿਅਸਨੀ ਨਾਰੀ ਵਯਗਰਾਪੀ ਗ੍ਰਿਹ ਕਰਮਸ ।<br>ਤਦੇਵਾ ਸਵਾਦ ਯਤੀ ਅੰਤਰ ਨਵਸੰਗ ਰਸਾਯਨਮ ॥

'ਜਿਸ ਇਸਤ੍ਰੀ ਦਾ ਹਿਰਦੇ ਕਿਸੇ ਹੋਰ ਦੇ ਨਾਲ ਲਗ ਚੁੱਕਾ ਹੈ, ਉਹ ਘਰ ਦੇ ਕੰਮਾਂ ਵਿਚ ਰੁਝੀ ਰਹਿਣ ਦੇ ਬਾਵਜੂਦ ਵੀ, ਹਰ ਸਮੇਂ ਆਪਣੇ ਪ੍ਰੇਮੀ ਨਾਲ ਮਿਲਣ ਬਾਰੇ ਖੁਸ਼ੀ ਨਾਲ ਸੋਚਦੀ ਰਹਿੰਦੀ ਹੈ ।'

ਦੋ ਅਰਥੀ ਗੀਤ—ਜਿਨ੍ਹਾਂ ਦਾ ਸ਼ਾਬਦਿਕ ਅਰਥ ਅਤੇ ਅਧਿਆਤਮਿਕ ਅਰਥ ਵੀ ਹੋਵੇ—ਰਹੱਸਮਈ ਅਤੇ ਪ੍ਰਤੀਕਿਆਤਮਿਕ ਅਰਥਾਂ ਵਾਲੇ ਗੀਤ ਬੰਗਲਾਂ ਵਿਚ ਸਾਹਿਤ ਦੇ ਸ਼ੁਰੂ ਤੋਂ ਹੀ ਚਲੇ ਆਉਂਦੇ ਹਨ। 'ਚਰਯਾ ਗੀਤਾਂ' ਦੀ ਪਰੰਪਰਾ ਚੰਡੀਦਾਸ ਅਤੇ ਹੋਰਨਾਂ ਵਿਚ ਮੁੜ ਪ੍ਰਗਟ ਹੁੰਦੀ ਹੈ ।

ਇਹ ਕਲਪਨਾ ਕਰਣ ਦਾ ਕੋਈ ਕਾਰਣ ਨਹੀਂ ਕਿ ਪਰੰਪਰਾ ਲੁਪਤ ਹੋ ਚੁਕੀ ਸੀ ਅਤੇ ਸਹਜੀਆ ਗੀਤਾਂ ਵਿਚ ਇਸਦਾ ਪੁਨਰ ਜਨਮ ਸਦੀਆਂ ਬਾਅਦ ਕੋਈ ਨਵੀਂ

ਰਚਨਾ ਜਾਂ ਪੁਨਰ ਜਾਗਰਣ ਹੈ। ਤੱਥ ਇਹ ਹੈ, ਕਿ ਅਜਿਹੀਆਂ ਰਹੱਸਵਾਦੀ ਅਤੇ ਗੂੜ੍ਹ ਕਵਿਤਾਵਾਂ ਦੋਹਿਆਂ ਦੇ ਰੂਪ ਵਿਚ ਸਦੀ ਦੇ ਆਰੰਭਿਕ ਭਾਗ ਵਿਚ ਵੀ ਆਮ ਸਨ। ਅਦਵੈਤ ਆਚਾਰੀਆ ਇਸ ਤਰ੍ਹਾਂ ਦੀ ਰਚਨਾ ਕਰਨ ਵਿਚ ਨਿਪੁੰਣ ਮੰਨੇ ਜਾਂਦੇ ਸਨ।

ਸੋ ਕੋਈ ਰਹੱਸਵਾਦੀ ਪਦ ਚੰਡੀਦਾਸ ਦਾ ਹੈ ਜਾਂ ਨਹੀਂ, ਇਸਦੀ ਕਸਵੱਟੀ ਅੰਦਰੂਨੀ ਪ੍ਰਮਾਣ—ਜਿਹਾ ਕਿ ਉਸਦਾ ਮੁੱਖ ਵਿਸ਼ਾ, ਵਿਆਕਰਣ ਅਤੇ ਸ਼ੈਲੀ ਦਾ ਆਧਾਰ ਹੀ ਹੈ। ਉਦਾਹਰਣ ਦੇ ਤੌਰ ਤੇ ਕਵੀ ਦੇ ਨਾਂ ਵਾਲੇ ਕੁਝ ਰਹੱਸਵਾਦੀ ਗੀਤਾਂ ਵਿਚ 'ਆਸ਼ਿਕ' ਸ਼ਬਦ ਆਉਂਦਾ ਹੈ, ਜਿਸਦਾ ਅਰਥ ਹੈ 'ਪ੍ਰੇਮੀ'। ਇਹ ਇਕ ਅਰਬੀ ਸ਼ਬਦ ਹੈ ਅਤੇ ਅਠਾਰਵੀਂ ਸਦੀ ਦੇ ਮੱਧ ਤੀਕ ਆਮ ਸਾਹਿਤ ਵਿਚ ਮੁਸ਼ਕਲ ਹੀ ਵਿਖਾਈ ਦਿੰਦਾ ਹੈ। ਅਜਿਹਾ ਗੀਤ—ਜਾਂ ਹੋਰ ਸਪਸ਼ਟ ਕਰੀਏ ਤਾਂ ਗੀਤ ਦਾ ਉਹ ਸਰੂਪ ਜੋ ਸਾਨੂੰ ਮਿਲਦਾ ਹੈ, ਸੋਲ੍ਹਵੀਂ ਸਦੀ ਦੇ ਕਵੀ ਦੀ ਕਲਮ ਤੋਂ ਨਹੀਂ ਲਿਖਿਆ ਜਾ ਸਕਦਾ। ਉਸਦੇ ਪਹਿਲਾਂ ਦੇ ਕਵੀ ਦੀ ਤਾਂ ਗੱਲ ਕਰਨੀ ਹੀ ਵਿਅਰਥ ਹੈ। ਆਪਣੇ ਨਾਂ ਨਾਲ ਜਾਂ ਕਲਪਤ ਚੰਡੀਦਾਸ ਨਾਂ ਨਾਲ ਸਹਜੀਆਂ ਗੀਤ ਲਿਖਣ ਵਾਲੇ, ਇਕ ਤੋਂ ਵਧ ਵਿਅਕਤੀਆਂ ਦੀ ਕਲਪਨਾ ਕਰਨੀ ਹੀ ਪਏਗੀ। ਘੱਟ ਤੋਂ ਘੱਟ ਦੋ ਅਜਿਹੇ ਚੰਡੀਦਾਸਾ ਦੇ ਬਾਰੇ ਕਾਫ਼ੀ ਸਪੱਸ਼ਟ ਜਾਣਕਾਰੀ ਮਿਲ ਚੁੱਕੀ ਹੈ। ਇਕ ਨਰੋਤਮਦਾਸ ਦੇ ਚੇਲੇ ਸਨ ਅਤੇ ਸੋਲ੍ਹਵੀਂ ਸਦੀ ਦੇ ਪਿਛਲੇਰੇ ਭਾਗ ਨਾਲ ਸੰਬੰਧਿਤ ਸਨ ਅਤੇ ਦੂਜੇ ਪਰਵਰਤੀ ਅਠਾਰ੍ਹਵਾਂ ਸਦੀ ਦੇ ਸਨ ਜਿਨ੍ਹਾਂ ਦਾ ਨਾਮ ਯਾ ਉਪਨਾਮ 'ਤਰੁਣੀ ਰਮਣ' ਸੀ। 'ਸਹਜੀਆ' ਗਰੰਥ ਦੇ ਸਭ ਲੇਖਕ ਦਸਦੇ ਹਨ ਕਿ ਨਰੋਤਮ ਦਾਸ 'ਸਹਜ' ਯਾ 'ਪਰਕੀਅ' ਸਾਧਨਾ-ਮਾਰਗ ਦੇ ਪ੍ਰਮੁੱਖ ਮੰਨਣ ਵਾਲਿਆਂ ਵਿਚੋਂ ਸੀ।

ਜੈਦੇਵ ਤੋਂ ਸ਼ੁਰੂ ਕਰਕੇ ਬ੍ਰਿੰਦਾਬਨ ਦੇ ਗੋਸਵਾਮੀਆਂ ਤਕ, ਇਸ ਮਾਰਗ ਦੇ ਸਭ ਪੂਰਵ ਵਰਤੀ ਗੁਰੂ ਮਹਜ ਦਿਖਾਵੇ ਦੇ ਹੀ ਮੰਨੇ ਗਏ ਹਨ ਅਤੇ 'ਸਹਜ' ਜਾਂ 'ਪਰਕੀਅ' ਸਾਧਨ ਦੇ ਨਾਲ ਉਹਨਾਂ ਦਾ ਸੰਬੰਧ ਹਰ ਇਕ ਨੂੰ ਇਕ ਸੰਗਣੀ ਦੇਣ ਲਈ ਨਿਸ਼ਚਿਤ ਮੰਨਿਆ ਗਿਆ ਹੈ। ਕ੍ਰਿਸ਼ਨ ਦਾਸ ਕਵੀਰਾਜ ਗੁਰੂਆਂ ਵਿਚ ਗਿਣੇ ਜਾਂਦੇ ਹਨ, ਪਰ ਉਹਨਾਂ ਦਾ ਪ੍ਰਗਟ ਰੂਪ ਵਿਚ ਸੰਬੰਧ ਮੰਨਿਆਂ ਗਿਆ ਹੈ। ਉਹਨਾਂ ਦਾ 'ਚੈਤੰਨਯ ਚਰਿਤ ਅਮਰਤ' ਇਸ ਸੰਪ੍ਰਦਾਇ ਦਾ ਮੁੱਖ ਆਧਾਰ ਅਤੇ ਅਤਿਅੰਤ ਪਵਿੱਤ੍ਰ ਗਰੰਥ ਸਮਝਿਆ ਜਾਂਦਾ ਹੈ ਅਤੇ ਨਰੋਤਮਦਾਸ ਜੋ ਉਹਨਾਂ ਦੇ ਸੱਚੇ ਗੁਰੂਆਂ ਵਿਚੋਂ ਸਨ, ਕ੍ਰਿਸ਼ਨ ਦਾਸ ਦੀ ਇਸ ਰਚਨਾ ਨਾਲ ਬਹੁਤ ਪ੍ਰਭਾਵਿਤ ਹੋਏ ਸਨ। ਨਰੋਤਮ ਨੇ ਘਰੇਲੂ ਜੀਵਨ ਦਾ ਤਿਆਗ ਨਹੀਂ ਸੀ ਕੀਤਾ।

ਪਰ ਉਹਨੇ ਵਿਆਹ ਨਹੀਂ ਸੀ ਕੀਤਾ ਅਤੇ ਜੱਦੀ ਜਾਇਦਾਦ ਅਤੇ ਸੰਪਤੀ ਵਿਚ ਕੋਈ ਰੁਚੀ ਨਹੀਂ ਸੀ ਲੈਂਦਾ। ਉਹ ਭਗਤੀ, ਪ੍ਰਾਥਨਾ ਅਤੇ ਕੀਰਤਨ ਭਰਿਆ ਜੀਵਨ ਜੀਉਂਦਾ ਰਿਹਾ।

ਸੰਗੀਤ ਦੀ ਕੀਰਤਨ ਸ਼ੈਲੀ ਉਸ ਦੇ ਕੁਝ ਮਿੱਤਰਾਂ ਅਤੇ ਸਹਿਯੋਗੀਆਂ ਦੀ ਸਹਾਇਤਾ ਨਾਲ ਅਤੇ ਉਸ ਦੀਆਂ ਆਪਣੀਆਂ ਕੋਸ਼ਿਸ਼ਾਂ ਨਾਲ ਵਿਕਸਤ ਹੋਈ। ਨਰੋਤਮ

ਨੇ ਹੀ ਪਹਿਲੀ ਵਾਰ ਵੈਸ਼ਨਵ ਸਾਧਨਾਂ ਦੇ ਇਕ ਮੁੱਖ ਵਿਸ਼ੇ ਦੇ ਰੂਪ ਵਿਚ ਸੰਗੀਤ ਨੂੰ ਗ੍ਰਹਿਣ ਕੀਤਾ। ਨਰੋਤਮ ਸਹਜੀਆਂ ਨਹੀਂ ਸਨ—ਘਟ ਤੋਂ ਘਟ ਸੰਗੀਤ ਨੂੰ ਸਾਧਨਾਂ ਦੇ ਰੂਪ ਵਿਚ ਇਖ਼ਤਿਆਰ ਕਰਨ ਵਾਲੇ ਸਹਜੀਆਂ ਦੇ ਕੀਤੇ ਉਲੇਖ ਨੂੰ ਛੱਡ ਕੇ ਅਜਿਹੀ ਕਲਪਨਾ ਕਰਨ ਦਾ ਹੋਰ ਕੋਈ ਪ੍ਰਮਾਣ ਨਹੀਂ ਮਿਲਦਾ। ਨਰੋਤਮ ਨੇ ਕੋਈ ਰਹੱਸਵਾਦੀ ਗੀਤ ਨਹੀਂ ਲਿਖਿਆ ਪਰ ਸੰਭਵ ਹੈ ਕਿ ਉਹਨੂੰ ਉਹਨਾਂ ਬਾਰੇ ਜਾਣਕਾਰੀ ਹੋਵੇ। ਨਰੋਤਮ ਕਾਇਸਥ ਸੀ, ਪਰ ਕਈ ਨਿਸ਼ਟਾਵਾਨ ਬ੍ਰਾਹਮਣ ਉਹਦੇ ਚੇਲੇ ਸਨ। ਉਹਨਾਂ ਵਿਚੋਂ ਇਕ ਚੰਡੀਦਾਸ ਸੀ। ਉਹ ਗੀਤ ਲਿਖਦਾ ਸੀ, ਅਤੇ ਉਸ ਦੇ ਇਕ ਗੀਤ ਵਿਚ ਗੁਰੂ ਨੂੰ ਸ਼ਰਧਾਂਜਲੀ ਅਰਪਣ ਕੀਤੀ ਗਈ ਹੈ। 'ਦਵਿੱਜ' ਚੰਡੀਦਾਸ, ਮੈਂ ਸਮਝਦਾ ਹਾਂ, ਪੁਰਾਣੇ ਸਹਜੀਆਂ ਗੀਤਾਂ ਦੇ ਨਾਲ ਨਾਲ ਰਾਧਾ-ਕ੍ਰਿਸ਼ਨ ਦੀ ਕਥਾ ਉੱਤੇ ਅਨੇਕ ਗੀਤਾਂ ਦੇ ਰਚਣਹਾਰੇ ਸਨ। ਨਰੋਤਮ ਨੇ ਕ੍ਰਿਸ਼ਨ, ਚੈਤੰਨਯ ਅਤੇ ਨਿਤਯਾ-ਨੰਦ ਦੀਆਂ ਮੂਰਤੀਆਂ ਸਥਾਪਿਤ ਕਰਨ ਦੇ ਮੌਕੇ ਉੱਤੇ ਖੇਤਾਰੀ ਵਿਚ ਇਕ ਉਤਸਵ ਦਾ ਪਰਬੰਧ ਕੀਤਾ, ਜਿਥੇ ਸਭ ਪ੍ਰਮੁੱਖ ਵੈਸ਼ਨਵ ਇਕੱਠੇ ਹੋਏ ਸਨ। ਕੀਰਤਨ ਸੰਗੀਤ ਨੇ ਅਪਣਾ ਵਰਤਮਾਨ ਰੂਪ ਉਥੇ ਹੀ ਗ੍ਰਹਿਣ ਕੀਤਾ। ਇਹ ਵੀ ਕਿਹਾ ਗਿਆ ਹੈ ਕਿ ਚੰਡੀਦਾਸ ਦੇ ਗੀਤ ਵੀ ਗਾਏ ਗਏ ਸਨ, ਅਤੇ ਉਹਨਾਂ ਦੀ ਕਾਫ਼ੀ ਪ੍ਰਸੰਸਾ ਹੋਈ ਸੀ ਕਿਉਂਕਿ ਇਥੇ ਚੰਡੀਦਾਸ ਦੇ ਸੰਬੰਧ ਵਿਚ ਵਿਦਿਆਪਤੀ ਦੇ ਗੀਤਾਂ ਦਾ ਖ਼ਾਸ ਜ਼ਿਕਰ ਨਹੀਂ ਹੋਇਆ—ਸੋ ਮੈਂ ਸਮਝਦਾ ਹਾਂ ਕਿ ਇਹ ਚੰਡੀਦਾਸ ਉਹ ਨਰੋਤਮ ਦਾ ਸ਼ਿਸ਼, ਬ੍ਰਾਹਮਣ ਚੰਡੀਦਾਸ ਹੀ ਸੀ।

ਚੰਡੀਦਾਸ ਦੇ ਕੁਝ ਗੀਤਾਂ ਵਿਚ ਹਸਤਾਖ਼ਰ ਦੇ ਰੂਪ ਵਿਚ ਪ੍ਰਤਿਸ਼ਟਾਸੂਚਕ 'ਦਵਿੱਜ' ਮਹੱਤਵ ਪੂਰਣ ਹੈ। ਇਹ "ਬੜੂ" ਦੇ ਉਲਟ ਹੈ। ਪੁਰਾਣੇ ਚੰਡੀਦਾਸ ਜਿਨ੍ਹਾਂ ਦੇ ਗੀਤ ਚੈਤੰਨਯ ਨੂੰ ਪਤਾ ਸਨ, ਭਾਵੇਂ 'ਬੜੂ' ਵਿਸ਼ੇਸ਼ਣ ਵਰਤਦੇ ਰਹੇ ਹੋਣ ਜਾਂ ਨਾ—ਪਰ ਇਹ ਸੰਭਵ ਹੈ ਕਿ ਉਹ ਬ੍ਰਾਹਮਣ ਨਹੀਂ ਸਨ। ਦੂਜੇ ਚੰਡੀਦਾਸ ਬ੍ਰਾਹਮਣ ਸਨ, ਅਤੇ ਪਹਿਲੇ ਚੰਡੀਦਾਸ ਕੋਲੋਂ ਅਪਣੇ ਗੀਤ ਵਖ ਦਿਖਾਉਣ ਲਈ ਜਿਥੇ ਵੀ ਛੰਦ ਵਿਚ ਮੌਕਾ ਮਿਲਦਾ ਸੀ, ਅਪਣੀ ਜ਼ਾਤ ਦਾ ਨਾਮ 'ਦਵਿੱਜ' ਜੋੜ ਦੇਂਦੇ ਸਨ। ਸਿਰਫ਼ ਹਾਲ ਦੇ ਸਮੇਂ ਹੀ ਚੰਡੀਦਾਸ ਦੇ ਕੁਝ ਗੀਤਾਂ ਵਿਚ ਅਨਜਾਣ 'ਬੜੂ' ਦੀ ਥਾਵੇਂ ਪਰੀਚਿਤ 'ਦਵਿੱਜ' ਨੇ ਲਈ ਹੈ (ਸ਼ਾਇਦ ਇਸ ਤੋਂ ਉਲਟ ਹੋਇਆ ਹੈ।)

ਮੈਂ ਇਥੇ 'ਦਵਿੱਜ' ਚੰਡੀਦਾਸ ਦੇ ਤਿੰਨ ਗੀਤ ਅਨੁਵਾਦ ਵਿਚ ਲਿਖ ਰਿਹਾ ਹਾਂ :—

1.

ਮੇਰੀ ਸਖੀਓ, ਸ਼ਿਆਮ* ਦਾ ਨਾਂ
ਮੈਨੂੰ ਕਿਸਨੇ ਦਸਿਆ ?
ਕੰਨਾਂ ਵਿਚ ਪੈ ਕੇ ਇਸ ਮੇਰਾ ਦਿਲ ਚੀਰ ਦਿਤਾ ਹੈ;
ਮੈਂ ਅਸ਼ਾਂਤ ਹੋ ਉਠੀ ਹਾਂ।

* ਕ੍ਰਿਸ਼ਨ ਦਾ ਇਕ ਹੋਰ ਨਾਂ,—ਦੋਹਾਂ ਦਾ ਅਰਥ 'ਕ੍ਰਿਸ਼ਨ ਵਰਣ' ਹੈ।

ਫਿਰ ਵੀ ਨਾਮ ਦੀ ਮਿਠਾਸ ਅਨੰਤ ਲਗਦੀ ਹੈ
ਅਤੇ ਮੇਰੀ ਜੀਭ ਇਸਦੀ ਰਟ ਲਾਈ ਰਖਦੀ ਹੈ ।
ਜਿਉਂ ਹੀ ਇਸਨੂੰ ਉਚਾਰਦੀ ਹਾਂ—
ਮੇਰਾ ਅਪਣੇ ਤੇ ਕੋਈ ਕਾਬੂ ਨਹੀਂ ਰਹਿ ਜਾਂਦਾ ।
ਮੈਂ ਉਸ ਨੂੰ ਕਿਵੇਂ ਮਿਲਾਂ ਮੇਰੀ ਸਖੀ ?
ਜਦੋਂ ਉਹਦੇ ਨਾਂ ਵਿਚ ਐਨੀ ਸ਼ਕਤੀ ਹੈ,
ਮੈਂ ਹੈਰਾਨੀ ਵਿਚ ਪੈ ਜਾਂਦੀ ਹਾਂ
ਉਹਦੇ ਨਾਲ ਸ਼ਰੀਰ-ਸੰਬੰਧ ਵਿਚ ਕੀ ਹੋਏਗਾ ?
ਉਹਨੂੰ ਦੇਖ ਕੇ ਮੇਰੇ ਗਵਾਂਢ ਦੀਆਂ ਕੁੜੀਆਂ
ਅਪਣੇ ਆਪ ਨੂੰ ਕਿਵੇਂ ਰੋਕ ਸਕਦੀਆਂ ਹਨ ?
ਮੈਂ ਜਿੰਨਾ ਵੀ ਯਤਨ ਕਰਾਂ, ਉਹਨੂੰ ਭੁੱਲ ਨਹੀਂ ਸਕਦੀ
ਮੈਂ ਉਹਨੂੰ ਦੂਰ ਕਰਨ ਲਈ ਕੀ ਕਰਾਂ ?
'ਦਵਿੱਜ' ਚੰਡੀਦਾਸ ਕਹਿੰਦੇ ਹਨ :
'ਇਸਤ੍ਰੀਆਂ ਆਪਣੇ ਪਤੀ ਛਡ ਕੇ
ਖੁਲੱਮ ਖੁਲੀਆਂ ਉਹਦੇ ਨੇੜੇ ਆ ਜਾਂਦੀਆਂ ਹਨ ।

2.

ਤੂੰ ਮਹਾਨ ਜਾਦੂਗਰ ਹੈਂ ਮੇਰੇ ਪ੍ਰੀਤਮ
ਇਕ ਵਿਚਾਰੀ ਕੁੜੀ ਦਾ ਹਿਰਦਾ
ਚੋਰੀ ਕਰਨ ਵਿਚ ਤੇਰੇ ਜਿਹਾ ਕੋਈ ਨਹੀਂ ।
ਮੇਰਾ ਘਰ ਹੁਣ ਮੇਰਾ ਘਰ ਨਹੀਂ ਰਿਹਾ,
ਮੇਰਾ ਘਰ ਘਰ ਤੋਂ ਦੂਰ ਹੋ ਗਿਆ ਹੈ ।
ਇਕ ਪ੍ਰਦੇਸੀ ਜਦੋਂ ਮੇਰਾ ਅਪਣਾ ਹੋ ਗਿਆ ਹੈ—
ਮੇਰੇ ਅਪਣੇ ਮੇਰੇ ਲਈ ਪਰਾਏ ਹੋ ਗਏ ਹਨ ।
ਰਾਤ ਮੇਰੇ ਲਈ ਦਿਨ ਹੋ ਗਈ ਹੈ
ਅਤੇ ਦਿਨ ਰਾਤ
ਫਿਰ ਵੀ ਪ੍ਰੀਤਮ, ਮੈਂ ਤੈਨੂੰ ਸਮਝਣ ਵਿਚ
ਅਸਫ਼ਲ ਰਹੀ ਹਾਂ ।
ਮੈਨੂੰ, ਇਕ ਦਿਸ਼ਾਹੀਨ ਕਾਈ ਦੇ ਟੁਕੜੇ ਨੂੰ
ਦੁਰਭਾਗ ਨੇ ਪੈਦਾ ਕੀਤਾ,
ਕੋਈ ਨਹੀਂ ਜੋ ਮੈਨੂੰ ਆਪਣੇ ਨੇੜੇ ਬੁਲਾਂਦਾ
ਅਤੇ ਹਮਦਰਦੀ ਦੇ ਸ਼ਬਦ ਕਹਿੰਦਾ ।
ਮੇਰੇ ਪ੍ਰਿਯ, ਜੇ ਤੂੰ ਦੁੱਖੀ ਹੀ ਕਰਨਾ ਚਾਹੁੰਦਾ ਹੈਂ,
ਤਾਂ ਮੇਰੇ ਸਾਹਮਣੇ ਆ ਕੇ ਦੱਸ ਦੇ,

ਮੈਂ ਅਪਣੇ ਆਪ ਨੂੰ ਸਾੜ ਲਵਾਂਗੀ
ਬਾਸੁਲੀ ਦੇ ਨਿਰਦੇਸ਼ ਉਤੇ ਚੰਡੀਦਾਸ ਕਹਿੰਦੇ ਹਨ :
ਦੂਜਿਆਂ ਦੇ ਲਈ ਕੀ ਅਪਣੇ ਪਰਾਏ ਹੋ ਸਕਦੇ ਹਨ ?

3.

ਮੈਂ ਇਕ ਪ੍ਰੇਮ ਦੀ ਝੀਲ ਦੇਖੀ
ਅਤੇ ਉਸ ਵਿਚ ਇਸ਼ਨਾਨ ਲਈ ਕੁੱਦ ਪਈ।
ਦੇਰ ਤੀਕ ਨਹਾਂਦੀ ਰਹੀ,
ਜਦੋਂ ਬਾਹਰ ਆਈ
ਅਤੇ ਪਿਛੇ ਮੁੜ ਕੇ ਦੇਖਿਆ
ਤਾਂ ਪੀੜ ਦਾ ਝਟਕਾ ਜਿਹਾ ਲਗਾ।
ਝੀਲ ਸ਼ਾਂਤ ਸੀ, ਉਸਦਾ ਪਾਣੀ ਮਨੋਹਰ ਅਤੇ ਠੰਡਾ ਸੀ,
ਪਰ ਮਛਲੀਆਂ ਤੈਰ ਰਹੀਆਂ ਸਨ—
ਅਤੇ ਮੇਰਾ ਹਿਰਦੇ ਉਛਲ ਪਿਆ।
ਮੇਰੇ ਘਰ ਦੇ ਲੋਕ ਤੁੱਛ ਅਤੇ ਅਪ੍ਰਿਯ ਹਨ,
ਉਹ ਤੈਰਦੇ ਪੌਦਿਆਂ ਵਾਂਗ
ਮਜ਼ਬੂਤ ਹਨ, ਅਤੇ ਗਵਾਂਢੀ
ਕੰਡਿਆਲੀਆਂ ਮੱਛੀਆਂ ਵਾਂਗ ਡੰਗ ਮਾਰਦੇ ਹਨ।
ਮੇਰਾ ਪ੍ਰਵਾਰ, ਮੇਰੇ ਲਈ ਕੰਡਿਆਲੀ
ਵਨਸਪਤੀ ਨਾਲ ਭਰਿਆ ਇਕ ਤਾਲਾਬ ਹੈ।
ਹਮੇਸ਼ਾਂ ਮੇਰੇ ਉਪਰ ਕਲੰਕ ਦਾ ਚਿੱਕੜ ਉਛਾਲਿਆ ਜਾਂਦਾ ਹੈ।
ਜੇ ਇਸ ਨੂੰ ਪਰ੍ਹੇ ਕਰਕੇ ਥੋੜ੍ਹਾ ਜਿਹਾ
ਪਾਣੀ ਵੀ ਪੀਂਦੀ ਹਾਂ, ਤਾਂ
ਅੰਦਰੋਂ ਬਾਹਰੋਂ ਮੇਰਾ ਤਨ
ਭਿਆਨਕ ਪੀੜਾ ਨਾਲ ਭਰ ਉਠਦਾ ਹੈ।
ਮੇਰਾ ਭਾਗ ਮੈਨੂੰ ਸੁੱਖ ਦੀ ਥਾਵੇਂ ਦੁੱਖ ਦੇਂਦਾ ਹੈ।
ਚੰਡੀਦਾਸ ਦਾ ਮਤ ਹੈ : ਪ੍ਰਿਯ ਸਖੀ, ਮੇਰੀ ਗੱਲ ਸੁਣ—
ਸੁੱਖ ਅਤੇ ਦੁੱਖ ਜੌੜੇ ਭਰਾ ਹਨ :
ਜੇ ਕੋਈ ਸਿਰਫ਼ ਸੁੱਖ ਨੂੰ ਪਿਆਰ ਕਰਦਾ ਹੈ
ਤਾਂ ਦੁੱਖ ਜ਼ਰੂਰ ਉਹਦੇ ਕੋਲ ਆਏਗਾ।

ਹੇਠ ਲਿਖੇ ਗੀਤ ਵਿਚ ਰਾਧਾ ਅਤੇ ਕ੍ਰਿਸ਼ਨ ਦੀ ਚਰਚਾ ਨਹੀਂ। ਹੋ ਸਕਦਾ ਹੈ ਕਿ ਇਸ ਵਿਚ ਕਵੀ ਦੀ ਨਿੱਜੀ ਅਨੁਭੂਤੀ ਵਿਅਕਤ ਹੋਈ ਹੋਵੇ, ਜਿਹਾ ਕਿ 'ਸਿਧਾਂਤ ਚੰਦਰ ਉਦੋ' ਦੇ ਲੇਖਕ ਨੇ ਸੰਕੇਤ ਵੀ ਕੀਤਾ ਹੈ। ਆਖ਼ਰੀ ਪੰਕਤੀ ਚੰਡੀਦਾਸ ਨੇ ਕਹੀ ਹੈ, ਬਾਕੀ ਉਹਦੀ ਪ੍ਰੇਮਿਕਾ ਨੇ :

ਇਹ ਹਨੇਰੀ ਰਾਤ।
ਉਪਰ ਬੱਦਲ ਉਮੜ ਆਏ ਨੇ
ਉਹ ਬਾਹਰ ਕਿਵੇਂ ਜਾ ਸਕਿਆ ?
ਮੇਰਾ ਪ੍ਰੇਮੀ ਵਸਦੇ ਬਦਲਾਂ ਹੇਠਾਂ ਉਡੀਕ ਵਿਚ ਮਗਨ ਏ
ਦੇਖ ਕੇ ਮੈਨੂੰ ਦੁੱਖ ਹੁੰਦਾ ਹੈ।
ਮੇਰੇ ਲਈ ਮੇਰੇ ਪ੍ਰੇਮੀ ਦਾ ਅਨੁਰਾਗ ਅਸੀਮ ਹੈ,
ਹਰ ਪ੍ਰਕਾਰ ਦਾ ਕਲੰਕ ਉਹ ਅਪਣੇ ਉਪਰ ਲੈ ਸਕਦਾ ਹੈ,
ਅਤੇ ਪ੍ਰਾਣ ਵੀ ਦੇ ਸਕਦਾ ਹੈ
ਮੈਂ ਸਵਤੰਤਰ ਨਹੀਂ ਹਾਂ—
ਘਰ ਦੇ ਭਾਈ ਬੰਧੂਆਂ ਦੇ ਡਰ ਤੋਂ
ਮੈਂ ਸਮੇਂ ਸਿਰ ਬਾਹਰ ਨਾ ਜਾ ਸਕੀ
ਹਾਇ ! ਮੈਂ ਜੋ ਸਮਾਂ ਦਿਤਾ ਸੀ,
ਉਸਨੇ ਉਹਨੂੰ ਬਹੁਤ ਦੁੱਖ ਦਿਤਾ।
ਕੀ ਤੂੰ ਮੇਰੇ ਬਾਰੇ ਸੋਚਕੇ
ਹੁਣ ਤਕ ਦਾ ਕਸ਼ਟ ਭੁੱਲ ਜਾਏਂਗਾ ?

ਚੰਡੀਦਾਸ ਕਹਿੰਦੇ ਹਨ :

ਮੇਰੇ ਪ੍ਰੇਮੀ ਦੇ ਅਨੁਰਾਗ ਨਾਲ
ਸਾਡਾ ਦੋਹਾਂ ਦਾ ਜੀਵਨ ਸੰਕਟ ਵਿਚ ਪੈ ਗਿਆ ਹੈ।

ਹੇਠ ਲਿਖਿਆ ਗੀਤ, ਜਿਸ ਨੂੰ ਸ਼ਾਇਦ ਦਵਿੱਜ ਚੰਡੀਦਾਸ ਨੇ ਲਿਖਿਆ ਸੀ, 'ਵਿਵਰਤ ਵਿਲਾਸ' ਵਿਚ ਅੰਕਿਤ ਹੈ !

ਸਭ ਹੀ ਇਕ ਰਸਿਕ* ਦੇ ਬਾਰੇ ਗੱਲ ਕਰਦੇ ਹਨ—
ਇਕ ਵੀ ਰਸਿਕ ਵਿਖਾਈ ਨਹੀਂ ਦੇਂਦਾ
ਕੋਈ ਬਹੁਤ ਸੋਚ ਕੇ, ਗਿਣ ਕੇ ਵੀ ਨਤੀਜਾ ਕਢੇ ਤਾਂ ਵੀ
ਲੱਖਾਂ ਵਿਚੋਂ ਵੀ ਇਕ ਰਸਿਕ ਨਹੀਂ ਲਭ ਸਕਦਾ।
ਹੇ ਮੇਰੀ ਸਖੀ, ਮੈਂ ਕਿਸ ਨੂੰ ਰਸਿਕ ਕਹਾਂ ?

* ਰਸਿਕ : ਸ਼ਬਦਅਰਥ : ਇਕ ਅਜਿਹੇ ਵਿਅਕਤੀ ਨੂੰ ਕਹਿੰਦੇ ਹਨ, ਜੋ ਰਸ ਨੂੰ ਸਮਝਦਾ, ਅਨੁਭਵ ਕਰਦਾ ਜਾਂ ਰਸ ਨੂੰ ਉਤਪੰਨ ਕਰਦਾ ਹੋਵੇ (ਇਥੇ ਭਾਵਨਾਤਮਕ ਅਨੁਭਵ ਦੇ ਉਦਾਤੀਕਰਣ ਤੋਂ ਭਾਵ ਹੈ) ਤਾਂਤ੍ਰਿਕ ਵੈਸ਼ਨਵ ਧਰਮ ਵਿਚ ਰਸਿਕ ਤੋਂ ਅਜਿਹੇ ਵਿਅਕਤੀ ਦਾ ਅਹਿਸਾਸ ਹੁੰਦਾ ਹੈ, ਜਿਸ ਦੇ ਭੌਤਿਕ, ਅਤੇ ਅਧਿਆਤਮਕ, ਸਭ ਅਨੁਭਵ ਉਹਨੂੰ ਹਰ ਪ੍ਰਕਾਰ ਦੇ ਦਵੈਤ ਅਤੇ ਜੀਵਨ ਅਤੇ ਮੌਤ ਦੀਆਂ ਸੀਮਾਵਾਂ ਤੋਂ ਪਰੇ ਲੈ ਜਾਂਦੇ ਹਨ। ਸਹਜੀਆਂ ਗਰੰਥਾਂ ਵਿਚ ਇਹ ਸ਼ਬਦ ਪਰਕੀਅ ਸਾਧਨਾ ਦੇ ਸਰੇਸ਼ਟ ਗੁਰੂ ਵਲ ਸੰਕੇਤ ਕਰਦਾ ਹੈ।

ਸੱਚ ਦਾ ਰਸਿਕ ਉਹੀ ਹੈ ਜੋ ਸਭ ਜੜੀਆਂ ਬੂਟੀਆਂ ਮਿਲਾ ਕੇ,
ਰਸ ਦਾ ਪ੍ਰਭਾਵ ਉਤਪੰਨ ਕਰਦਾ ਹੈ ।
ਉਹ ਉਤਮ ਸਵਰਣ-ਪਾਤਰਾਂ ਵਿਚ
ਰਸ ਪਾ ਕੇ ਆਪਣੇ ਸਾਹਮਣੇ ਰਖ ਲੈਂਦਾ ਹੈ ।
ਇਹਨੂੰ ਬਹੁਤ ਸਾਰਾ ਪੀਣ ਮਗਰੋਂ ਵੀ ਸੰਤੁਸ਼ਟੀ ਨਹੀਂ ਹੁੰਦੀ,
ਪੀਣ ਵਾਲਾ ਇਸ ਵਿਚ ਡੁੱਬਦਾ ਚਲਾ ਜਾਂਦਾ ਹੈ ।
ਹੱਥ ਵਿਚ ਪਿਆਲੀ ਲਈ
ਉਹ ਦਿਨ ਰਾਤ ਰਸ ਪੀਂਦਾ ਰਹਿੰਦਾ ਹੈ
ਪਰ ਇਹ ਜਿੰਨਾਂ ਖਰਚ ਹੁੰਦਾ ਹੈ, ਉਸ ਤੋਂ ਦੁਗਣਾ ਹੋ ਜਾਂਦਾ ਹੈ
ਅਤੇ ਇਕ ਵੀ ਬੂੰਦ ਡੁਲ੍ਹੇ ਤਾਂ ਧਾਰਾ ਬਣ ਜਾਂਦੀ ਹੈ ।
ਚੰਡੀਦਾਸ ਕਹਿੰਦੇ ਹਨ ! 'ਹੇ ਰਸਮਈ ਨਾਰੀ,
ਸੁਣ, ਤੂੰ ਰਸ ਦਾ ਸ਼ਰੋਤ ਹੈ ।

ਜੇ ਇਕ ਰਸਿਕ ਨੂੰ ਰਸਿਕ ਪ੍ਰਿਯ ਨਹੀਂ ਮਿਲਦਾ ਤਾਂ ਇਹ ਦੂਣਾ ਦੁਰਭਾਗ ਹੈ ।

ਹੇਠ ਲਿਖੇ ਗੀਤ ਵਿਚ ਕੁਝ ਤਕਨੀਕੀ ਚੀਜ਼ਾਂ ਹਨ, ਅਤੇ ਇਹ ਪੁਰਾਣੇ ਬੰਗਾਲੀ 'ਚਰਯਾ' ਗੀਤਾਂ ਦੀ ਗੁੰਪਨਕ ਸ਼ੈਲੀ ਵਿਚ ਲਿਖਿਆ ਗਿਆ ਹੈ : ਇਹ ਵੀ 'ਵਿਵਰਤ ਵਿਲਾਸ' ਵਿਚੋਂ ਲਿਆ ਗਿਆ ਹੈ :

ਕਾਮ ਅਤੇ ਮਦਨ ਦੀ ਜੋੜੀ ਹੈ
ਅਤੇ ਉਹਨਾਂ ਦੇ ਪਿਤਾ ਦਾ ਪਿਤਾ 'ਸਹਜ' ਸਤ ਹੈ
ਵੇਖਿਆ ਜਾ ਸਕਦਾ ਹੈ ਕਿ ਉਹ ਦੂਰ ਨਹੀਂ ਹੈ
ਸਗੋਂ ਕਾਫ਼ੀ ਨੇੜੇ ਹੈ
ਪਟ (ਜਾਂ ਹਿਰਦੇ ਵਿਚ) ਉਤੇ
ਚਿਤਰ ਵਾਂਗੂ ਇਹ ਜਗਤ ਵਿਚ ਵਸਿਆ ਹੈ ।
ਇਹ ਮਣੀ ਵਾਲਾ ਸੱਪ ਹੈ, ਅਤੇ
ਜਿਹੜਾ ਜੀਵ ਅਪਣੀ ਪ੍ਰਕਿਰਤੀ ਭੁੱਲ ਜਾਂਦਾ ਹੈ
ਮਣੀ ਉਸਦੀ ਸਹਾਇਤਾ ਨਹੀਂ ਕਰ ਸਕਦੀ ।
ਵੇਖੋ, ਗੋਰੋਚਨ ਗਾਂ ਦੇ ਪੇਟ ਵਿਚ ਵਧਦਾ ਹੈ
ਪਰ ਉਹਦੀ ਕੀਮਤ ਪਤਾ ਨਹੀਂ ਲਗਦੀ ।
ਜੜ੍ਹ ਤੋਂ ਹਿਲਾਣ ਤੇ ਵੀ, ਹੋ ਸਕਦਾ ਹੈ
ਕਿ ਦਰਖ਼ਤ ਤੋਂ ਫਲ ਟੁੱਟ ਕੇ ਨਾਂ ਡਿਗਣ ।
ਜਦੋਂ ਨੀਂਦ ਅੰਗੜਾਈ ਲੈਂਦੀ ਹੈ, ਤਾਂ
ਤੂੰ ਆਪਣੀਆਂ ਅੱਖਾਂ ਮੱਥੇ ਵਲ ਮੋੜ ਸਕਦਾ ਹੈ :
ਉਹ ਹਿਰਦੇ ਵਿਚ ਝੂਲਦੀ ਹੈ
ਅਤੇ ਉਹਨੂੰ ਇਸਤਰੀ ਕਿਹਾ ਜਾਂਦਾ ਹੈ ।

ਸ਼ੁਕ ਅਤੇ ਸ਼ੁਕੀ ਜਿਸ ਬਾਰੇ ਡੂੰਘੀ ਰਾਤ ਵਿਚ ਗੱਲ ਕਰਦੇ ਹਨ
ਬਾਸੁਲੀ ਦੀ ਕਿਰਪਾ ਨਾਲ, ਚੰਡੀਦਾਸ,
ਉਸਦਾ ਆਂਸ਼ਿਕ ਵਰਨਣ ਕਰਦਾ ਹੈ।

ਲਗਦਾ ਹੈ, ਕਿ ਤਰੁਣੀ ਰਮਣ, ਵਿਸ਼ੇਸ਼ ਰੂਪ ਨਾਲ ਸਹਜੀਆ ਗੀਤਾਂ ਦੇ ਸੰਬੰਧ ਵਿਚ ਚੰਡੀਦਾਸ ਦੇ ਨਾਂ (ਅਤੇ ਯੱਸ) ਦੇ ਸਭ ਤੋਂ ਨਵੇਂ ਦਾਵੇਦਾਰਾਂ ਵਿਚੋਂ ਇਕ ਹੈ। ਉਹਦੀ ਸਭ ਤੋਂ ਨੇੜੇ ਦੀ ਸੰਭਵ ਤਿਥੀ 'ਸਿਧਾਂਤ ਚੰਦਰ ਉਦੇ' ਦੇ ਸੰਕਲਨ ਦੀ ਤਿਥੀ, ਅਰਥਾਤ ਅਠਾਰਵੀਂ ਸਦੀ ਦਾ ਅੰਤ ਜਾਂ ਉਨ੍ਹੀਵੀਂ ਦਾ ਸ਼ੁਰੂ ਹੋ ਸਕਦੀ ਹੈ।

# 5

## ਸ਼੍ਰੀ ਕ੍ਰਿਸ਼ਨ ਕੀਰਤਨ

ਕੁਝ ਖੰਡਿਤ ਰੂਪ ਵਿਚ ਸਾਨੂੰ ਪ੍ਰਾਪਤ 'ਸ਼੍ਰੀ ਕ੍ਰਿਸ਼ਨ ਕੀਰਤਨ' ਵਿਚ ਲਗਭਗ 415 ਸੰਵਾਦ ਅਤੇ ਇਕ ਪਾਤਰੀ ਗੀਤ ਹਨ, ਜਿਸ ਵਿਚ ਰਾਧਾ ਲਈ ਕ੍ਰਿਸ਼ਨ ਦੇ ਪ੍ਰੇਮ ਦਾ ਵਿਸਤ੍ਰਿਤ ਪ੍ਰਸੰਗ—ਉਮਰ ਵਿਚ ਅਪਣੇ ਨਾਲੋਂ ਕੁਝ ਵਡੀ, ਅਤੇ ਰਿਸ਼ਤੇ ਵਿਚ ਮਾਮੀ ਲਗਦੀ ਕੁੜੀ ਵਿਚ ਉਸਦਾਂ ਰੁਚੀ ਲੈਣਾ, ਉਹਨੂੰ ਪੂਰੀ ਤਰ੍ਹਾਂ ਵਸ ਵਿਚ ਕਰਨਾ ਅਤੇ ਅੰਤ ਵਿਚ ਅਨੁਚਿਤ ਢੰਗ ਨਾਲ ਛਡ ਦੇਣਾ—ਸਭ ਕੁਝ ਪ੍ਰਸਤੁੱਤ ਕੀਤਾ ਗਿਆ ਹੈ। ਉਹ 'ਕ੍ਰਿਸ਼ਨ ਮੰਗਲ' ਨਾਮ ਨਾਲ ਪ੍ਰਸਿਧ ਵਰਣ-ਆਤਮਕ ਕਵਿਤਾ ਤੋਂ ਬਿਲਕੁਲ ਵਖਰੀ ਹੈ—ਜੋ ਕਿ ਲੰਮੇ ਲੰਮੇ ਵਰਣਆਤਮਕ ਅੰਸ਼ਾਂ (ਪਿਆਰ) ਅਤੇ ਵਿਚ ਵਿਚ ਗਾਣ ਵਾਲੇ ਗੀਤਾਂ ਨਾਲ ਬੁਣੀ ਹੋਈ ਹੈ। 'ਸ਼੍ਰੀ ਕ੍ਰਿਸ਼ਨ ਕੀਰਤਨ' ਵਿਚ ਗਾਣ ਵਾਲੇ ਸੰਵਾਦ, ਏਕਾਲਾਪ ਗੀਤ ਅਤੇ ਸੰਸਕ੍ਰਿਤ ਸ਼ਲੋਕਾਂ ਨੂੰ ਜੋੜਨ ਵਾਲੀ ਕੜੀ, ਜੋ ਪਾਠਕ ਲਈ ਹਮੇਸ਼ਾ ਆਵੱਸ਼ਕ ਨਹੀਂ ਹੋ ਸਕਦੀ, ਇਹ ਸਭ ਮੂਲ ਯੋਜਨਾਂ ਵਿਚ ਇਸ ਤਰ੍ਹਾਂ ਤਹਿ ਕੀਤੇ ਗਏ ਹੋਣਗੇ ਜਿਵੇਂ ਕਿ ਮੇਰੇ ਵਿਚਾਰ ਵਿਚ—ਇਕ ਨਾਟਕੀ ਗੀਤ ਦੇ ਰੂਪ ਵਿਚ ਇਸ ਨੂੰ ਪ੍ਰਸਤੁੱਤ ਕਰਨ ਲਈ ਕਰਨਾ ਚਾਹੀਦਾ ਸੀ ਜਾਂ ਫਿਰ ਜਿਹਾ ਕਿ ਕਠਪੁਤਲੀ ਪ੍ਰਦਰਸ਼ਨ ਦੇ ਗੀਤ ਪੁਰਾਣੀ ਅਸਮੀਆ ਵਿਚ ਸ਼ੰਕਰਦੇਵ ਦੇ ਗੀਤ ਨਾਟਾਂ ਦੀ ਸੁਰ ਉਤੇ ਰਚੇ ਜਾਂਦੇ ਹਨ. ਸੰਸਕ੍ਰਿਤ ਦੇ ਸ਼ਲੋਕ ਲੇਖਕ ਦੀ ਲਿਆਕਤ ਅਤੇ ਕੁਸ਼ਲਤਾ ਨੂੰ ਪ੍ਰਮਾਣਿਤ ਕਰਦੇ ਹਨ।

ਕਹਾਣੀ ਅਤੇ ਗੀਤ, ਖੰਡਾਂ (ਸ਼ਬਦ ਅਰਥ 'ਮਿਸ਼ਰੀ ਦੀ ਡਲੀ') ਵਿਚ ਵੰਡੇ ਹੋਏ ਹਨ ਜਿਹਾ ਕੁਝ ਪਰਵਰਤੀ ਪੁਰਾਣਾਂ ਵਿਚ ਵੀ ਹੈ (ਜੇ ਇਹ ਸਹੀ ਅਰਥਾਂ ਵਿਚ ਨਾਟਕ ਹੁੰਦਾ ਤਾਂ ਇਸਦੇ ਭਾਗ 'ਅੰਕ' ਕਹੇ ਜਾਂਦੇ) ਪਰ ਅਸਲ ਵਿਚ ਇਹ ਹੈਰਾਨੀ ਦੀ ਗੱਲ ਹੈ ਕਿ ਸਭ ਤੋਂ ਉਤਮ ਅਤੇ ਵਡੇ ਆਖ਼ਰੀ ਭਾਗ ਨੂੰ ਨਾ ਤੇ 'ਖੰਡ' ਕਿਹਾ ਗਿਆ ਹੈ ਅਤੇ ਨਾ ਹੋਰ ਕੁਝ। ਕੀ ਕਦੇ ਇਹ ਸਵਤੰਤਰ ਰਚਨਾ ਸੀ ? ਫ਼ਿਲਹਾਲ ਇਹ ਕਿਹਾ ਜਾ ਸਕਦਾ ਹੈ ਕਿ ਰਾਧਾ-ਬਿਰਹਾ ਨਾਂ ਨਾਲ ਮਸ਼ਹੂਰ ਇਹ ਅੰਤਮ ਭਾਗ ਅਠਾਰਵੀਂ ਸਦੀ ਦੇ ਸ਼ੁਰੂ ਵਿਚ ਰਾਧਾ ਅਤੇ ਕ੍ਰਿਸ਼ਨ ਬਾਰੇ ਗੀਤਾ ਦੀ ਇਕ ਪਰਸਿੱਧ ਸ਼ਰੇਣੀ ਰਹੀ ਅਤੇ 'ਸ਼੍ਰੀ ਕ੍ਰਿਸ਼ਨ ਕੀਰਤਨ' ਦੇ ਇਸ ਸਰਵਉੱਤਮ ਭਾਗ ਦੇ ਸਰਵ-ਉੱਤਮ ਗੀਤ ਚੰਡੀਦਾਸ ਦੇ ਪਹਿਲੇ ਲੱਭੇ ਹੋਏ ਸਭ ਤੋਂ ਚੰਗੇ ਗੀਤਾਂ ਤੇ ਅਤਿਅੰਤ ਨੇੜੇ ਪਹੁੰਚਦੇ ਹਨ।

ਪਹਿਲਾਂ ਪੰਨਾ ਗ਼ਾਇਬ ਹੈ। ਸਪਸ਼ਟ ਰੂਪ ਨਾਲ ਲੁਪਤ ਅੰਸ਼ ਪ੍ਰਾਰਥਨਾ ਅਤੇ ਵਿਦਾਇਗੀ ਨਾਲ ਸੰਬੰਧਿਤ ਰਿਹਾ ਹੋਵੇਗਾ। ਰਾਖਸ਼ਾਂ ਦੇ ਅਵਤਾਰ ਕੰਸ ਰਾਹੀਂ ਦੁੱਖੀ

ਪ੍ਰਿਥਵੀ ਦੇ ਕਾਰਣ ਦੇਵਤਿਆਂ ਦੇ ਦੁੱਖੀ ਹੋਣ ਨਾਲ ਕਹਾਣੀ ਸ਼ੁਰੂ ਹੁੰਦੀ ਹੈ। ਦੇਵਤੇ ਵਿਸ਼ਨੂੰ ਕੋਲ ਆਏ ਅਤੇ ਕੰਸ ਦੀ ਹੱਤਿਆ ਕਰਨ ਲਈ, ਉਸਨੂੰ (ਵਿਸ਼ਨੂੰ ਨੂੰ) ਮਨੁੱਖ ਰੂਪ ਵਿਚ ਅਵਤਾਰ ਲੈਣ ਲਈ ਬਿਨਤੀ ਕੀਤੀ। ਵਿਸ਼ਨੂੰ ਰਾਜ਼ੀ ਹੋ ਗਏ। ਇਥੇ ਹੀ ਪਹਿਲਾ ਭਾਗ (ਜਨਮ-ਖੰਡ) ਸਮਾਪਤ ਹੁੰਦਾ ਹੈ।

ਅਸਲ ਕਹਾਣੀ ਕ੍ਰਿਸ਼ਨ ਦੀ ਰਿਸ਼ਤੇ ਵਿਚੋਂ ਬੁੱਢੀ ਨਾਨੀ ਬੜੱਈ ਨਾਲ ਆਰੰਭ ਹੁੰਦੀ ਹੈ ਜੋ ਜਵਾਨ ਰਾਧਿਕਾ ਨਾਲ ਗੋਕਲ ਤੋਂ, ਉਸ ਦੇ ਘਰ ਤੋਂ ਲੈਕੇ ਮਥੁਰਾ ਦੇ ਬਾਜ਼ਾਰ ਤੀਕ ਦੁੱਧ ਅਤੇ ਮੱਖਣ ਆਦਿ ਰੋਜ਼ ਲੈ ਜਾਣ ਸਮੇਂ, ਉਸਦੀ ਰਾਖੀ ਲਈ ਉਸਦੇ ਨਾਲ ਜਾਂਦੀ ਸੀ। ਇਕ ਦਿਨ ਅਜਿਹਾ ਹੋਇਆ ਕਿ ਬੁੱਢੀ ਥੱਕੀ ਹੋਈ ਮਹਿਸੂਸ ਕਰ ਰਹੀ ਸੀ, ਪਰ ਕੁੜੀ ਨੇ ਇਸ ਵਲ ਧਿਆਨ ਨਹੀਂ ਦਿਤਾ ਅਤੇ ਅਗੇ ਨਿਕਲ ਗਈ। ਦੋਵੇਂ ਇਕ ਦੂਜੇ ਤੋਂ ਵਖ ਹੋ ਕੇ ਰਾਹ ਭੁੱਲ ਗਈਆਂ। ਬੜੱਈ ਚਿੰਤਾਂ ਮਗਨ ਰਾਧਾ ਨੂੰ ਲਭ ਰਹੀ ਸੀ ਕਿ ਉਸ ਵੇਲੇ ਉਹਨੂੰ ਕ੍ਰਿਸ਼ਨ ਮਿਲਿਆ। ਉਹਨੇ ਕ੍ਰਿਸ਼ਨ ਨੂੰ ਪੁਛਿਆ ਕਿ ਮਥਰਾ ਦੇ ਰਾਹ ਉੱਤੇ ਉਹਨੂੰ ਕਿਧਰੇ ਰਾਧਾ ਵਿਖਾਈ ਤੇ ਨਹੀਂ ਦਿਤੀ।

ਕ੍ਰਿਸ਼ਨ ਨੇ ਰਾਧਾ ਨੂੰ ਨਾ ਜਾਣਨ ਦਾ ਬਹਾਨਾ ਬਣਾਇਆ ਅਤੇ ਉਹਨੇ ਬੜੱਈ ਨੂੰ ਰਾਧਾ ਦਾ ਪੂਰਾ ਵਿਵਰਣ ਦੇਣ ਲਈ ਕਿਹਾ ਤਾਂ ਜੋ ਉਹਨੂੰ ਉਹਨੇ ਦੇਖਿਆ ਹੈ ਕਿ ਨਹੀਂ; ਇਹ ਪਤਾ ਲਗ ਸਕੇ। ਬੜੱਈ ਨੇ 'ਉਸ ਆਕਰਸ਼ਕ ਕੁੜੀ' ਬਾਰੇ ਉਤਸ਼ਾਹ ਪੂਰਵਕ ਦਸਿਆ। ਵਿਵਰਣ ਪੂਰੀ ਤਰ੍ਹਾਂ ਕਾਵ-ਸ਼ਾਸਤਰ ਦੇ ਪ੍ਰੰਪਰਾਗਤ ਨਿਯਮਾਂ ਦੇ ਅਨੁਸਾਰ ਹੈ। ਰਾਧਾ ਦੇ ਰੂਪ ਅਤੇ ਯੌਵਨ ਦੇ ਵਰਨਣ ਨਾਲ ਕ੍ਰਿਸ਼ਨ ਦੀ ਕਲਪਨਾ ਉਤੇਜਿਤ ਹੋ ਗਈ ਅਤੇ ਉਹਦੇ ਦਿਲ ਵਿਚ ਉਹਨੂੰ ਪ੍ਰਾਪਤ ਕਰਨ ਦੀ ਖ਼ਾਹਿਸ਼ ਜਾਗ ਪਈ। ਉਹਨੇ ਬੜੱਈ ਕੋਲੋਂ ਇਸ ਵਿਸ਼ੇ ਵਿਚ ਸਹਾਇਤਾ ਮੰਗੀ। ਬੜੱਈ ਨੇ ਵਿਚੋਲੇ ਦਾ ਕੰਮ ਕਰਨਾ ਤੁਰੰਤ ਸਵੀਕਾਰ ਕਰ ਲਿਆ ਅਤੇ ਕ੍ਰਿਸ਼ਨ ਵਲੋਂ ਸੁਗਾਤ ਦੇ ਰੂਪ ਵਿਚ ਫੁੱਲ ਅਤੇ ਪਾਨ ਲੈ ਕੇ ਰਾਧਾ ਕੋਲ ਪੁੱਜੀ। ਉਹਨੇ ਉਥੇ ਪਹੁੰਚ ਕੇ ਕ੍ਰਿਸ਼ਨ ਦਾ ਸੁਨੇਹਾ ਦਿਤਾ। ਰਾਧਾ ਨੇ ਆਪਣੇ ਆਪ ਨੂੰ ਅਤਿਅੰਤ ਅਪਮਾਨਿਤ ਅਨੁਭਵ ਕੀਤਾ। ਉਸ ਨੇ ਕਰੋਧ ਵਿਚ ਕ੍ਰਿਸ਼ਨ ਦੇ ਭੇਜੇ ਤੋਹਫ਼ੇ ਸੁੱਟ ਦਿਤੇ ਅਤੇ ਫੱਫੇ-ਕੁੱਟਣ ਬੁਢੀ ਨੂੰ ਅਪਣੇ ਮਨ ਦੀ ਗੱਲ ਦੋ ਟੁੱਕ ਕਹੀ। ਘਬਰਾਈ ਅਤੇ ਨਿਰਾਸ਼ ਬੁੱਢੀ ਕ੍ਰਿਸ਼ਨ ਕੋਲ ਗਈ ਅਤੇ ਉਹਨੂੰ ਸਾਰੀ ਖ਼ਬਰ ਦਿਤੀ। ਕ੍ਰਿਸ਼ਨ ਨੂੰ ਗਲਤਫ਼ਹਿਮੀ ਹੋਈ ਕਿ ਰਾਧਾ ਸਸਤੇ ਅਤੇ ਤੁੱਛ ਤੋਹਫ਼ਿਆਂ ਕਾਰਣ ਨਾਰਾਜ਼ ਹੋ ਗਈ ਹੈ। ਫਿਰ ਉਹਨੇ ਇਕ ਵਧੀਆ ਸਾੜ੍ਹੀ ਅਤੇ ਉੱਤਮ ਤੋਹਫ਼ੇ ਦੇ ਕੇ ਬੜੱਈ ਨੂੰ ਵਾਪਸ ਭੇਜਿਆ। ਬੜੱਈ ਆਕੇ ਰਾਧਾ ਦੇ ਨੇੜੇ ਬੈਠ ਗਈ ਅਤੇ ਅਪਣਾ ਮੂੰਹ ਮੋੜ ਕੇ ਘਬਰਾਹਟ ਵਿਚ ਚੀਜ਼ਾਂ ਕਢਣ ਲਗੀ—

ਰਾਧਾ :—ਇਹ ਕਪੂਰ ਵਾਲੇ ਪਾਨ ਕਿਥੋਂ ਲੈ ਆਈ ਹੈਂ ? ਬੜੱਈ ਇਹ ਸੁੰਦਰ ਸਾੜ੍ਹੀ ਕਿਥੋਂ ਆਈ ? ਮੈਨੂੰ ਇਹ ਫੁੱਲ ਕਿਸਨੇ ਭੇਜੇ ਹਨ ?

ਬੜੱਈ :—ਵੇਖ ਰਾਧਾ, ਮੈਂ ਤੈਨੂੰ ਕ੍ਰਿਸ਼ਨ ਦੀ ਤਰਸਯੋਗ ਹਾਲਤ ਦੇ ਬਾਰੇ ਦਸਦੀ ਹਾਂ। ਉਹ ਉਤਕਟ ਪ੍ਰੇਮ ਵਿਚ ਤਪ ਰਿਹਾ ਹੈ। ਉਹ ਬੇਨਤੀ ਪੂਰਵਕ ਤੈਨੂੰ ਅਪਣੇ ਹਾਲ ਬਾਰੇ ਦਸਦਾ ਹੈ।

ਸੁੰਦਰ ਕੁੜੀ ਨੇ ਜਿਉਂ ਹੀ ਇਹ ਸੁਣਿਆ ਉਹਨੇ (ਗੁੱਸੇ ਅਤੇ ਦੁੱਖ ਨਾਲ) ਅਪਣੇ ਮੂੰਹ ਉੱਤੇ ਚਪੇੜ ਮਾਰੀ ਅਤੇ ਕ੍ਰਿਸ਼ਨ ਦੀਆਂ ਭੇਜੀਆਂ ਚੀਜ਼ਾਂ ਨੂੰ ਠੁੱਢਾ ਮਾਰਿਆ।

ਬੜੱਈ ਉਠ ਖੜੋਤੀ ਅਤੇ ਰਾਧਾ ਨੂੰ ਕਹਿਣ ਲਗੀ :—ਤੈਨੂੰ ਇੰਜ ਨਹੀਂ ਕਰਨਾ ਚਾਹੀਦਾ ਸੀ। ਨੰਦ ਦੇ ਪੁੱਤਰ ਨੂੰ ਸਭ ਪਿਆਰ ਕਰਦੇ ਹਨ। ਇਸ ਵੇਲੇ ਉਸ ਦਾ ਜੀਵਨ ਤੇਰੀ ਪ੍ਰਸੰਨਤਾ ਉਤੇ ਨਿਰਭਰ ਕਰਦਾ ਹੈ।

ਰਾਧਾ :—ਮੇਰਾ ਪਤੀ, ਜੋ ਸੁੰਦਰ ਵੀਰ ਪੁਰਸ਼ ਹੈ, ਘਰ ਹੀ ਰਹਿੰਦਾ ਹੈ। ਮੇਰੇ ਅਤੇ ਨੰਦ ਗ੍ਰਿਹ ਦੇ ਗਵਾਲੇ ਵਿਚ ਪ੍ਰੇਮ ਕਿਵੇਂ ਹੋ ਸਕਦਾ ਹੈ ?

ਬੜੱਈ :—ਉਹ ਸਾਖਿਆਤ ਅਵਤਾਰ ਹੈ ਜਿਸਦੀ ਯਾਦ ਨਾਲ ਸਾਰੇ ਪਾਪ ਧੁੱਪ ਜਾਂਦੇ ਹਨ ਅਤੇ ਮੁੱਕਤੀ ਮਿਲ ਜਾਂਦੀ ਹੈ। ਜੇ ਕੋਈ ਅਜਿਹੇ ਵਿਅਕਤੀ ਨਾਲ ਪ੍ਰੇਮ ਕਰੇ ਤਾਂ ਉਹਨੂੰ ਵਿਸ਼ਨੂੰ ਲੋਕ ਵਿਚ ਸਥਾਈ ਟਿਕਾਣਾ ਮਿਲ ਜਾਂਦਾ ਹੈ।

ਰਾਧਾ :—ਇਕ ਕੁੜੀ ਦੇ ਰੂਪ ਅਤੇ ਉਹਦੇ ਅੰਗਾਂ ਨੂੰ ਧਿਕਾਰ ਹੈ, ਜੇ ਵਿਸ਼ਨੂੰ ਲੋਕ ਵਿਚ ਜਗ੍ਹਾ ਪਾਣ ਲਈ ਕਿਸੇ ਦੂਜੇ ਪੁਰਸ਼ ਨੂੰ ਪਿਆਰ ਕਰਨਾ ਪੈਂਦਾ ਹੈ ਤਾਂ ਉਸਦੇ ਪਤੀ ਨੂੰ ਤਲਾਬ ਵਿਚ ਡੁੱਬ ਮਰਨਾ ਚਾਹੀਦਾ ਹੈ।

ਇਸ ਤਰ੍ਹਾਂ ਉਸ ਨੇ ਅਕਲ ਗਵਾ ਕੇ ਪ੍ਰੇਮੀਆਂ ਦੇ ਰਾਜਕੁਮਾਰ, ਨੰਦ ਪੁੱਤਰ, ਦੇ ਪ੍ਰਸਤਾਵ ਨੂੰ ਠੁਕਰਾ ਦਿੱਤਾ।

ਅਪਣੇ ਸਿਰ ਨਾਲ ਬਾਸੁਲੀ ਦੇ ਚਰਣ ਸਪਰਸ਼ ਕਰਦਿਆਂ ਹੋਇਆਂ ਬੜੂ ਚੰਡੀਦਾਸ (ਇਹ) ਗਾਂਦੇ ਹਨ।

ਇਥੇ ਮੂਲ ਪਾਠ ਵਿਚੋਂ ਕੁਝ ਛੁੱਟ ਗਿਆ ਲਗਦਾ ਹੈ। ਬੜੱਈ ਨੇ ਜ਼ਰੂਰ ਕ੍ਰਿਸ਼ਨ ਦੇ ਪੱਖ ਵਿਚ ਦਲੀਲਾਂ ਦਿਤੀਆਂ ਹੋਣਗੀਆਂ ਅਤੇ ਕਿਹਾ ਹੋਏਗਾ ਕਿ ਕ੍ਰਿਸ਼ਨ ਬਹੁਤ ਹੱਠੀ ਹੈ ਅਤੇ ਰਾਧਾ ਨੂੰ ਉਹ ਇੰਜ ਹੀ ਨਹੀਂ ਛੱਡ ਦੇਏਗਾ। ਰਾਧਾ ਨੇ ਇਸ਼ਾਰਾ ਸਮਝ ਲਿਆ ਅਤੇ ਸ਼ਾਂਤ ਸਵਰ ਵਿਚ ਬੋਲੀ। ਉਹਨੇ ਕਿਹਾ ਕਿ ਉਹ ਅਜੇ ਤੀਕ ਰਜਸਵਲਾ ਵੀ ਨਹੀਂ ਹੋਈ ਅਤੇ ਅਜਿਹੀ ਸਥਿੱਤੀ ਵਿਚ ਅਜਿਹੇ ਢੀਠ ਆਦਮੀ ਨਾਲ ਪਿਆਰ ਕਰਨ ਵਿਚ ਭਾਰੀ ਸੰਕਟ ਪੈਦਾ ਹੋ ਸਕਦਾ ਹੈ। ਕ੍ਰਿਸ਼ਨ ਨੂੰ ਕੁਝ ਹੋਰ ਵਰ੍ਹੇ ਉਡੀਕਣਾ ਚਾਹੀਦਾ ਹੈ। ਉਸ ਨੇ ਪੂਰੀ ਤਰ੍ਹਾਂ ਜਵਾਨ ਹੋ ਜਾਣ ਉਤੇ ਮਿਲਣ ਦਾ ਵਚਨ ਦਿਤਾ। ਬੜੱਈ ਕ੍ਰਿਸ਼ਨ ਕੋਲ ਗਈ ਅਤੇ ਇਹ ਪੱਕੀ ਖ਼ਬਰ ਉਹਨੂੰ ਸੁਣਾਈ।

ਕ੍ਰਿਸ਼ਨ ਨੇ ਰਾਤ ਸੁਪਨੇ ਵਿਚ ਵੇਖਿਆ ਕਿ ਉਹ ਰਾਧਾ ਦੇ ਬਿਸਤਰੇ ਵਿਚ ਹੈ। ਇਸ ਤਰ੍ਹਾਂ ਉਹਦੀ ਇੱਛਾ ਵਧਦੀ ਹੀ ਜਾ ਰਹੀ ਸੀ। ਉਹਦਾ ਪਿੰਡਾ ਤੱਪ ਰਿਹਾ ਸੀ ਅਤੇ ਉਹਨੂੰ ਇੰਜ ਲੱਗ ਰਿਹਾ ਸੀ ਕਿ ਉਹਨੂੰ ਬੁਖ਼ਾਰ ਹੈ। ਸਵੇਰੇ ਫ਼ਿਰ ਉਹਨੇ ਕੀਮਤੀ ਉਪਹਾਰਾਂ ਦੇ ਨਾਲ ਬੜੱਈ ਨੂੰ ਭੇਜਿਆ ਅਤੇ ਸੁਨੇਹਾ ਦਿਤਾ ਕਿ ਇਕ ਮੁਲਾਕਾਤ ਹੀ ਕਾਫ਼ੀ ਹੋਏਗੀ। ਬੁਢੀ ਦੀ ਵਕਾਲਤ ਨਾਲ ਰਾਧਾ ਭੜਕ ਉਠੀ। ਉਹਨੇ ਬੜੱਈ ਦੀ ਦੂਹਰੀ ਭੂਮਿਕਾ ਕਰਨ ਲਈ ਨਿੰਦਿਆ ਕੀਤੀ ਅਤੇ ਉਹਦੇ ਮੂੰਹ ਤੇ ਤੇਜ਼ ਥੱਪੜ ਮਾਰਿਆ। ਬੜੱਈ ਰਾਧਾ ਦੇ ਇਸ ਵਤੀਰੇ ਤੇ ਹੈਰਾਨ ਰਹਿ ਗਈ। ਬੜੱਈ ਵਾਪਸ ਆਈ ਅਤੇ ਕ੍ਰਿਸ਼ਨ ਨੂੰ ਇਹ ਦਸਦਿਆਂ ਹੋਇਆ ਜ਼ੋਰ ਦੇ ਕੇ ਕਿਹਾ ਕਿ

ਉਹਨੂੰ ਰਾਧਾ ਕੋਲੋਂ ਬਦਲਾ ਲੈਣਾ ਚਾਹੀਦਾ ਹੈ। ਕ੍ਰਿਸ਼ਨ ਨੇ ਤੁਰੰਤ ਸਵੀਕਾਰ ਕਰ ਲਿਆ। ਇਕ ਦਿਨ ਕ੍ਰਿਸ਼ਨ ਨੇ ਸੜਕ ਉਤੇ ਟੈਕਸ ਵਸੂਲ ਕਰਨ ਵਾਲੇ ਦਾ ਭੇਸ ਧਾਰਿਆ ਅਤੇ ਬਿੰਦ੍ਰਾਬਨ ਤੋਂ ਮਥੁਰਾ ਜਾਣ ਵਾਲੀ ਸੜਕ ਉਤੇ ਇਕ ਕਦੰਬ ਬ੍ਰਿਛ ਦੇ ਹੇਠਾਂ ਆਸਣ ਜਮਾ ਕੇ ਨਿਗਰਾਨੀ ਕਰਨ ਲਗਾ। ਜਦੋਂ ਬੜੱਈ ਅਤੇ ਰਾਧਾ ਗੋਪ-ਬਾਲਕਾਵਾਂ ਦੇ ਸਮੇਤ, ਵੇਚਣ ਦਾ ਸਾਮਾਨ ਲੈ ਕੇ ਨੇੜੇ ਆਈਆਂ ਤਾਂ ਉਹਨੇ ਰੋਕ ਲਿਆ ਅਤੇ ਟੈਕਸ ਮੰਗਿਆ। ਬੜੱਈ ਨੇ ਗੁੱਸੇ ਦਾ ਵਿਖਾਵਾ ਕੀਤਾ ਪਰ ਰਾਧਾ ਨੇ ਬਹੁਤ ਵਿਰੋਧ ਕੀਤਾ। ਦੂਜੀਆਂ ਕੁੜੀਆਂ ਇਸ ਝਗੜੇ ਦੇ ਵਿਚਕਾਰ ਹੀ ਖਿਸਕ ਗਈਆਂ। ਰਾਧਾ ਨੇ ਕਠੋਰ ਰਾਜੇ ਕੰਸ ਕੋਲ ਸ਼ਿਕਾਇਤ ਕਰਨ ਦੀ ਧਮਕੀ ਦਿਤੀ। ਕ੍ਰਿਸ਼ਨ ਨੇ ਆਪਣਾ ਪ੍ਰਸਤਾਵ ਰਖਿਆ। ਰਾਧਾ ਨੇ ਉਹਨੂੰ ਸਮਝ ਤੋਂ ਕੰਮ ਲੈਣ ਲਈ ਕਿਹਾ ਅਤੇ ਧਰਮ ਗਰੰਥਾਂ ਵਿਚੋਂ ਉਦਾਹਰਣ ਦਿਤੇ ਪਰ ਕ੍ਰਿਸ਼ਨ ਨੇ ਪਰਵਾਹ ਨਾ ਕੀਤੀ ਅਤੇ ਉਸ ਨੇ ਕਿਹਾ ਕਿ ਉਹ ਕਾਨੂੰਨ ਅਤੇ ਨੈਤਿਕਤਾ ਤੋਂ ਪਰ੍ਹੇ ਹੈ। ਘਬਰਾਈ ਹੋਈ ਅਤੇ ਕਮਜ਼ੋਰ ਪੈ ਚੁੱਕੀ ਰਾਧਾ ਬੁੱਢੀ ਇਸਤ੍ਰੀ ਵਲ ਮੁੜੀ ਅਤੇ ਤਿਖੇ ਸਵਰ ਵਿਚ ਬੋਲੀ : 'ਤੂੰ ਉਹਦਾ ਪੱਖ ਕਿਉਂ ਲੈਂਦੀ ਹੈਂ ਅਤੇ ਵਿਚੋਲੀ ਕਿਉਂ ਬਣਨਾ ਚਾਹੁੰਦੀ ਹੈਂ ? ਮੇਰੀ ਸੱਸ ਨੇ ਤੈਨੂੰ ਮੇਰੀ ਦੇਖ-ਭਾਲ ਲਈ ਕਿਹਾ ਸੀ, ਕੀ ਤੇਰਾ ਅਜਿਹਾ ਕਰਨਾ ਉਚਿਤ ਹੈ ? ਉਹ ਗਾਵਾਂ ਦਾ ਰਖਵਾਲਾ ਅਤੇ ਢੀਠ ਆਦਮੀ ਹੈ। ਤੂੰ ਉਹਦੀ ਗੱਲ ਕਿਉਂ ਸੁਣਦੀ ਹੈਂ ? ਤੂੰ ਹੀ ਉਹਦੇ ਕੋਲ ਕਿਉਂ ਨਹੀਂ ਚਲੀ ਜਾਂਦੀ, ਜੇ ਪਿਆਰ ਕਰਨਾ ਹੀ ਚਾਹੁੰਦੀ ਹੈਂ ? ਜੇ ਤੂੰ ਮੇਰਾ ਥੋੜ੍ਹਾ ਜਿਹਾ ਵੀ ਖ਼ਿਆਲ ਰਖਦੀ ਹੈਂ ਤਾਂ ਕ੍ਰਿਸ਼ਨ ਵਲੋਂ ਕੰਨ ਬੰਦ ਕਰ ਲੈ। ਅਸੀਂ ਚੁਪਚਾਪ ਖੜੇ ਰਹਾਂਗੇ (ਅਤੇ ਵੇਖਾਂਗੇ)

ਪਰ ਉਸ ਲਈ ਕੋਈ ਗਤੀ ਨਹੀਂ ਸੀ। ਕ੍ਰਿਸ਼ਨ ਬਲ ਦਾ ਪ੍ਰਯੋਗ ਕਰਨ ਲਈ ਵੀ ਤਿਆਰ ਸੀ। ਰਾਧਾ ਨੇ ਸੋਚਿਆ ਕਿ ਬੱਚ ਨਹੀਂ ਸਕਦੀ ਅਤੇ ਉਹਨੂੰ ਇਹ ਚਿੰਤਾ ਸਤਾਣ ਲੱਗੀ ਕਿ ਘਰ ਦੇ ਲੋਕਾਂ ਨੂੰ ਦੇਰ ਹੋ ਜਾਣ ਦਾ ਅਤੇ ਖਿੱਲਰੇ ਹੋਏ ਵਾਲਾਂ ਅਤੇ ਮੁੜੇ ਹੋਏ ਕਪੜਿਆਂ ਬਾਰੇ ਕੀ ਦੱਸੇਗੀ। ਉਹਨੇ ਬੜੱਈ ਨੂੰ ਕਿਹਾ ! "ਤੂੰ ਇਸ ਗੰਦੇ ਆਚਰਣ ਲਈ ਅਜੇ ਤੀਕ ਜ਼ਿਦ ਕਰ ਰਹੀ ਹੈਂ ਅਤੇ ਮੈਨੂੰ ਇਸ ਜਾਲ ਤੋਂ ਛੁਟਕਾਰੇ ਦਾ ਰਾਹ ਨਹੀਂ ਦਿਸਦਾ। ਮੇਰਾ ਪਤੀ ਜਦੋਂ ਇਸ ਬਾਰੇ ਜਾਣ ਜਾਏਗਾ, ਮੈਨੂੰ ਘਰ ਤੋਂ ਬਾਹਰ ਕਢ ਦਏਗਾ। ਮੈਨੂੰ ਨਿਸ਼ਚਾ ਹੈ ਕਿ ਉਦੋਂ ਤੂੰ ਉਹਨਾਂ ਦਾ ਸਾਥ ਦਏਂਗੀ ਅਤੇ ਕਲੰਕ ਇਕੱਲਾ ਮੇਰੇ ਉਤੇ ਆਏਗਾ। ਹੁਣ ਮੈਂ ਸਮਝਦੀ ਹਾਂ ਕਿ ਘਣੇ ਜੰਗਲ ਵਿਚ ਛੋਟਾ ਰਾਹ ਅਪਨਾਣ ਵੇਲੇ ਹੀ ਤੇਰੇ ਇਰਾਦੇ ਬੁਰੇ ਸਨ। ਤੂੰ ਬੁਢੀ ਔਰਤ ਕੁਝ ਕਹਿ ਕੇ ਛੁਟ ਜਾਏਂਗੀ ਪਰ ਮੇਰੇ ਲਈ ਕੀ ਰਾਹ ਰਹਿ ਜਾਏਗਾ ?' ਕ੍ਰਿਸ਼ਨ ਮੇਰਾ ਸਤ-ਲੜਾ ਹਾਰ ਖੋਹ ਸਕਦਾ ਹੈ। ਮੇਰਾ ਪਤੀ, ਜੋ ਇਸ ਵੇਲੇ ਘਰ ਹੀ ਹੈ, ਇਸ ਬਾਰੇ ਕੀ ਸੋਚੇਗਾ ? ਤੂੰ ਇਸ ਰਾਹ ਵਲੋਂ ਕਿਉਂ ਆਈ ? ਕੋਈ ਝੂਠਾ ਵਾਇਦਾ ਕਰ—ਜਾਂ ਬਹਾਨਾ ਬਣਾ ਕੇ ਸਾਨੂੰ ਕ੍ਰਿਸ਼ਨ ਦੇ ਰਾਹ ਤੋਂ ਹਟ ਜਾਣਾ ਚਾਹੀਦਾ ਹੈ। ਜੇ ਅਸੀਂ ਉਸ ਕੋਲੋਂ ਹੁਣ ਬਚ ਨਿਕਲਦੇ ਹਾਂ ਅਤੇ ਸੁਰੱਖਿਅਤ ਢੰਗ ਨਾਲ ਘਰ ਪਹੁੰਚ ਜਾਂਦੇ ਹਾਂ ਤਾਂ ਫਿਰ ਮਥੁਰਾ ਕਦੀ ਨਹੀਂ ਆਵਾਂਗੇ। ਮੈਂ ਏਨੇ ਭਾਰੇ ਸੰਕਟ ਵਿਚ ਪੈ ਗਈ ਹਾਂ, ਜਦੋਂ ਕਿ ਤੂੰ, ਮੇਰੀ ਨਾਨੀ, ਏਥੇ ਮੇਰੇ ਰਖਵਾਲੇ ਦੇ ਰੂਪ ਵਿਚ ਹਾਜ਼ਿਰ ਹੈਂ। ਇਹ ਬੜੀ

ਸ਼ਰਮ ਦੀ ਗੱਲ ਹੈ, ਰਤਾ ਸੋਚ ਕੇ ਵੇਖ ।'

ਕ੍ਰਿਸ਼ਨ ਨੇ ਉਹਨਾਂ ਨੂੰ ਜਿਵੇਂ ਵੇਖਿਆ ਹੀ ਨਹੀਂ ਸੀ । ਲਾਪਰਵਾਹੀ ਦਾ ਬਹਾਨਾ ਬਣਾਇਆ ਅਤੇ ਉਹ ਖਿਸਕ ਗਈਆਂ । ਉਹਦਾ ਇਰਾਦਾ ਰਾਧਾ ਨੂੰ ਉਹਦੀ ਰਖਵਾਲੀ ਕਰਨ ਵਾਲੀ ਕੋਲੋਂ ਵੱਖ ਕਰਨ ਦਾ ਸੀ । ਇਹ ਉਦੇਸ਼ ਬੁਢੀ ਦੀ ਮਰਜ਼ੀ ਨਾਲ ਜਲਦੀ ਹੀ ਪੂਰਾ ਹੋ ਗਿਆ । ਰਾਧਾ ਨੇ ਵਿਰੋਧ ਕੀਤਾ, ਪਰ ਅੰਤ ਵਿਚ ਇਹਨੂੰ ਮੱਥੇ ਦੇ ਲੇਖ ਮੰਨ ਕੇ ਉਹ ਕ੍ਰਿਸ਼ਨ ਦੀ ਵਾਸਨਾ ਅਗੇ ਸਮਰਪਤ ਹੋ ਗਈ । ਉਹਨੇ ਕਿਹਾ : "ਜਦੋਂ ਕਦੀ ਮੈਂ ਮਥੁਰਾ ਬਾਜ਼ਾਰ ਜਾਵਾਂ, ਤੂੰ ਮੈਨੂੰ ਨਜ਼ਰ ਵਿਚ ਰਖਦਿਆਂ ਹੋਇਆਂ ਮੇਰੇ ਪਿਛੇ ਪਿਛੇ ਟੁਰੀਂ । ਮੈਂ ਹੁਣ ਸਮਝ ਗਈ ਹਾਂ ਕਿ ਇਹ ਮੇਰੇ ਭਾਗਾਂ ਵਿਚ ਲਿਖਿਆ ਸੀ । ਹੇ ਨੰਦ ਦੇ ਪੁੱਤਰ, ਮੈਨੂੰ ਕਦੀ ਨਾ ਛੱਡੀਂ । ਜੇ ਤੂੰ ਇਹ ਇਕਰਾਰ ਕਰੇਂ ਕਿ ਮੈਨੂੰ ਕਦੀ ਨਹੀਂ ਛੱਡੇਗਾਂ ਤਾਂ ਮੈਂ ਤੇਰੇ ਨਾਲ ਸੌਂ ਵੀ ਸਕਦੀ ਹਾਂ । ਕ੍ਰਿਸ਼ਨ, ਮੈਂ ਨਿਮਰਤਾ ਸਹਿਤ ਪ੍ਰਾਰਥਨਾ ਕਰਦੀ ਹਾਂ, ਧਿਆਨ ਰਖਣਾ ਕਿ ਮੇਰਾ ਮੁਕਟ ਨਾ ਟੁੱਟੇ । ਵੇਖਣਾ ਕਦੀ ਮੇਰਾ ਸਤ-ਲੜਾ ਹਾਰ ਨਾ ਟੁੱਟ ਜਾਏ ਅਤੇ ਮੇਰੇ ਹੋਰ ਗਹਿਣੇ ਵੀ ਇੰਜ ਦੇ ਇੰਜ ਰਹਿਣ ।

ਮੇਰੇ ਹੋਠਾਂ ਉਤੇ ਅਪਣੇ ਦੰਦ ਜ਼ੋਰ ਦੀ ਨਾ ਗੱਡੀਂ । ਮੇਰੀਆਂ ਸਹੇਲੀਆਂ ਸਮਝ ਜਾਣਗੀਆਂ । ਮੇਰੀ ਛਾਤੀ ਉਤੇ ਨਹੁੰ ਨਾ ਚੋਭੀਂ, ਜੇ ਮੇਰਾ ਪਤੀ ਵੇਖੇਗਾ ਤਾਂ ਮੇਰੀ ਜਾਨ ਕਢ ਦਏਗਾ ।' ਅੰਤਮ ਸਮਰਪਣ ਲਈ ਰਾਧਾ ਹੁਣ ਵੀ ਵਿਰੋਧ ਕਰਦੀ ਰਹੀ, ਜੋ ਉਸ ਵੱਲੋਂ ਹੀ ਪੂਰਾ ਹੋਇਆ ਜਦੋਂ ਕ੍ਰਿਸ਼ਨ ਨੇ ਸਾਰੇ ਗਹਿਣੇ ਲਾਹ ਲਏ । ਉਹ ਵਾਪਸ ਨਹੀਂ ਦਿਤੇ, ਸਗੋਂ ਅਗਲੀ ਮੁਲਾਕਾਤ ਦੇ ਇਵਜ਼ ਵਿਚ ਰਖ ਲਏ ਗਏ ।

ਜਦੋਂ ਬੁੱਢੀ, ਰਾਧਾ ਨੂੰ ਲੈ ਕੇ ਘਰ ਪਹੁੰਚੀ ਤਾਂ ਦੇਰ ਹੋ ਚੁੱਕੀ ਸੀ ਅਤੇ ਸੱਸ ਨੂੰ ਕਹਿ ਦਿਤਾ ਗਿਆ ਕਿ ਉਹਨਾਂ ਦਾ ਕਿਸੇ ਚੋਰ ਨਾਲ ਸਾਹਮਣਾ ਹੋ ਗਿਆ ਸੀ । ਜਿਸ ਨੇ ਉਹ ਸਾਰੇ ਗਹਿਣੇ ਲੈ ਲਏ ਜੋ ਰਾਧਾ ਨੇ ਪਾਏ ਹੋਏ ਸਨ । ਰਾਧਾ ਦੀ ਸੱਸ ਨੇ ਉਹਦਾ ਮਥੁਰਾ ਜਾਣਾ ਬੰਦ ਕਰ ਦਿੱਤਾ ।

ਗਰਮੀ ਦੇ ਤਪਦੇ ਦਿਨ ਹੁਣ ਬੀਤ ਚੁੱਕੇ ਹਨ, ਅਤੇ ਬਦਲਾਂ ਦੇ ਦਿਨ ਆ ਗਏ ਹਨ । ਕ੍ਰਿਸ਼ਨ ਰਾਧਾ ਨੂੰ ਦੂਜੀ ਵਾਰ ਨਹੀਂ ਮਿਲ ਸਕੇ ਅਤੇ ਅਧੀਰ ਹੋਣ ਲਗੇ । ਉਹਨਾਂ ਨੇ ਬੜੱਈ ਨੂੰ ਬੁਲਾਇਆ ਅਤੇ ਸਹਾਇਤਾ ਕਰਨ ਨੂੰ ਕਿਹਾ । ਬੁੱਢੀ ਇਸਤ੍ਰੀ ਕੁਝ ਨਾ ਕਰ ਸਕੀ । ਉਹਨੇ ਕ੍ਰਿਸ਼ਨ ਨੂੰ ਅਪਣੇ ਹੀ ਸਾਧਨ ਵਰਤਣ ਲਈ ਕਿਹਾ । ਕ੍ਰਿਸ਼ਨ ਨੇ ਸੁਝਾ ਦਿੱਤਾ ਕਿ ਕਿਸੇ ਤਰ੍ਹਾਂ ਰਾਧਾ ਨੂੰ ਮਥੁਰਾ ਦੀ ਰੋਜ਼ ਦੀ ਆਵਾਜਾਈ ਫਿਰ ਸ਼ੁਰੂ ਕਰਨੀ ਚਾਹੀਦੀ ਹੈ । ਬੜੱਈ ਨੇ ਸਹਿਮਤੀ ਦਿੱਤੀ ਅਤੇ ਅਗੋਂ ਕਿਹਾ ਕਿ ਕਿਉਂਕਿ ਬਰਸਾਤ ਦੇ ਦਿਨ ਹਨ ਇਸ ਲਈ ਰਾਧਾ ਨੂੰ ਬੇੜੀ ਵਿਚ ਕੋਈ ਯਾਤਰਾ ਕਰਨ ਲਈ ਤਿਆਰ ਕੀਤਾ ਜਾ ਸਕਦਾ ਹੈ । ਇਸ ਦੌਰਾਨ ਕ੍ਰਿਸ਼ਨ ਬ੍ਰਿੰਦਾਬਨ ਅਤੇ ਮਥੁਰਾ ਵਿਚਕਾਰ ਚਲਾਣ ਲਈ ਅਪਣੀ ਇਕ ਬੇੜੀ ਤਿਆਰ ਰਖੇ । ਕ੍ਰਿਸ਼ਨ ਨੇ ਇਸ ਯੋਜਨਾ ਦੀ ਬੜੀ ਖ਼ੁਸ਼ੀ ਨਾਲ ਪ੍ਰੋੜ੍ਹਤਾ ਕੀਤੀ ਅਤੇ ਬੜੀ ਜਲਦੀ ਜਲਦੀ ਘਾਟ ਉਤੇ ਚਲਾਣ ਲਈ ਇਕ ਬੇੜੀ ਤਿਆਰ ਕਰ ਲਈ । ਬੜੱਈ ਨੂੰ ਰਾਧਾ ਦੇ ਘਰ ਵਾਲਿਆਂ ਨੂੰ ਸਮਝਾਉਣ ਅਤੇ ਸਹਿਮਤ ਕਰਨ ਵਿਚ ਬਹੁਤੀ ਕਠਨਾਈ ਨਹੀਂ ਹੋਈ । ਪਰ

ਜ਼ਾਹਿਰਾ ਤੌਰ 'ਤੇ ਰਾਧਾ ਕ੍ਰਿਸ਼ਨ ਨੂੰ ਮਿਲਣ ਦਾ ਹੋਰ ਮੌਕਾ ਨਹੀਂ ਸੀ ਲੈਣਾ ਚਾਹੁੰਦੀ। ਬੁੱਢੀ ਦੇ ਇਹ ਵਿਸ਼ਵਾਸ ਦਿਵਾਉਣ ਤੇ ਕਿ ਬਹੁਤਾ ਰਾਹ ਉਹ ਬੇੜੀ ਵਿਚ ਹੀ ਤਹਿ ਕਰਨਗੀਆਂ, ਜਿੱਥੇ ਕਿਸੇ ਬਾਹਰਲੇ ਮਰਦ ਨਾਲ ਸਾਹਮਣਾ ਹੋਣ ਦਾ ਕੋਈ ਖ਼ਤਰਾ ਹੀ ਨਹੀਂ ਹੋਵੇਗਾ, ਰਾਧਾ ਤਿਆਰ ਹੋ ਗਈ।

ਜਦੋਂ ਬੜੱਈ ਅਤੇ ਉਸਦੀ ਟੋਲੀ ਯਮਨਾ ਕਿਨਾਰੇ ਪਹੁੰਚੀ ਤਾਂ ਉਥੇ ਇਕ ਬੇੜੀ ਤਾਂ ਸੀ ਪਰ ਮਲਾਹ ਕੋਈ ਨਹੀਂ ਸੀ। ਕੁਝ ਚਿਰ ਤੀਕ ਮਲਾਹ ਦੀ ਰਾਹ ਦੇਖਣ ਬਾਅਦ ਕੁੜੀਆਂ ਨੇ ਇਕ ਲੰਬੀ ਹੇਕ ਲਾਈ ਜਿਸ ਤੇ ਤੁਰੰਤ ਕ੍ਰਿਸ਼ਨ ਅਪਣੀ ਬੇੜੀ ਵਿਚ ਪ੍ਰਗਟ ਹੋ ਗਿਆ। ਪਰ ਸਭ ਨੂੰ ਇਕੋ ਵਾਰ ਪਾਰ ਉਤਾਰਣ ਲਈ ਬੇੜੀ ਬਹੁਤ ਛੋਟੀ ਸੀ। ਉਹਨਾਂ ਨੂੰ ਦੋ ਜਾਂ ਇਸ ਤੋਂ ਵੀ ਘਟ ਗਿਣਤੀ ਵਿਚ ਪਾਰ ਉਤਾਰਨਾ ਪਿਆ। ਕ੍ਰਿਸ਼ਨ ਨੇ ਅਜਿਹਾ ਪ੍ਰਬੰਧ ਕੀਤਾ ਕਿ ਬੜੱਈ ਅਤੇ ਹੋਰ ਕੁੜੀਆਂ ਪਾਰ ਚਲੀਆਂ ਗਈਆਂ ਅਤੇ ਰਾਧਾ ਉਥੇ ਇਕੱਲੀ, ਅਖੀਰੀ ਵਾਰ ਵਿਚ ਜਾਣ ਲਈ ਰਹਿ ਗਈ। ਕ੍ਰਿਸ਼ਨ ਨੇ, ਜਿਹੀ ਕਿ ਆਸ਼ਾ ਸੀ, ਬੇੜੀ ਉਤੇ ਚੜ੍ਹਨ ਤੋਂ ਪਹਿਲਾਂ ਉਸ ਕੋਲੋਂ ਉਤਰਾਈ ਮੰਗੀ ਅਤੇ ਕਿਉਂਕਿ ਉਹ ਦੇ ਨਹੀਂ ਸੀ ਸਕਦੀ ਜਾਂ ਦੇਣਾ ਨਹੀਂ ਸੀ ਚਾਹੁੰਦੀ, ਇਸ ਲਈ ਉਸ ਕੋਲੋਂ ਪ੍ਰੇਮ ਦੀ ਮੰਗ ਕੀਤੀ। ਪਹਿਲੇ ਵਰਗਾ ਵਾਦ-ਵਿਵਾਦ ਸ਼ੁਰੂ ਹੋ ਗਿਆ। ਅੰਤ ਵਿਚ ਰਾਧਾ ਅਪਣੇ ਸਾਮਾਨ ਨਾਲ ਬੇੜੀ ਉਤੇ ਚੜ੍ਹੀ। ਜਦੋਂ ਬੇੜੀ ਕਿਨਾਰੇ ਤੋਂ ਥੋੜ੍ਹੀ ਦੂਰ ਗਈ ਤਦੋ ਕ੍ਰਿਸ਼ਨ ਨੇ ਕਿਸੇ ਤਰ੍ਹਾਂ ਉਹਨੂੰ ਹਿਲਾ ਦਿੱਤਾ, ਅਤੇ ਡੋਬਣ ਦਾ ਯਤਨ ਕੀਤਾ। ਪਾਣੀ ਬਹੁਤਾ ਡੂੰਘਾ ਨਹੀਂ ਸੀ, ਇਸ ਲਈ ਬੇੜੀ ਝਟਪਟ ਠੀਕ ਕਰ ਦਿਤੀ ਗਈ। 'ਇਸ ਦੌਰਾਨ ਵਿਚ, ਕ੍ਰਿਸ਼ਨ ਨੇ ਉਪਭੋਗ ਦਾ ਸੁਖ ਪ੍ਰਾਪਤ ਕੀਤਾ ਅਤੇ ਰਾਧਾ ਨੇ ਕੋਈ ਵਿਘਨ ਨਹੀਂ ਪਾਇਆ। ਜਦੋਂ ਉਹ ਦੂਜੇ ਕਿਨਾਰੇ ਉਤੇ ਪੁੱਜੇ ਤਾਂ ਰਾਧਾ ਨੂੰ ਅਪਣੀ ਮਲੀਨਤਾ ਦੀ ਵਿਆਖਿਆ ਕਰਨ ਵਿਚ ਕੋਈ ਮੁਸ਼ਕਲ ਨਾ ਹੋਈ। ਉਸਦੇ ਸਾਮਾਨ ਦਾ ਨੁਕਸਾਨ ਕਿਸੇ ਤਰ੍ਹਾਂ ਦੂਜੀਆਂ ਕੁੜੀਆਂ ਦੇ ਸਹਿਯੋਗ ਨਾਲ ਪੂਰਾ ਕੀਤਾ ਗਿਆ। ਘਰ ਵਾਪਸ ਜਾਣ ਤੋਂ ਪਹਿਲਾਂ ਕ੍ਰਿਸ਼ਨ ਨੇ ਰਾਧਾ ਦੇ ਸਾਰੇ ਗਹਿਣੇ ਵਾਪਸ ਕਰ ਦਿਤੇ, ਜੋ ਉਸ ਨੇ ਪਹਿਲਾਂ ਲੈ ਲਏ ਸਨ। ਰਾਧਾ ਦਾ ਪਤੀ ਉਹਦੀ ਚਿੰਤਾ ਕਰ ਰਿਹਾ ਸੀ।

ਬਰਸਾਤ ਦਾ ਮੌਸਮ ਖ਼ਤਮ ਹੋਣ ਤੀਕ ਤੇਹਨੂੰ ਮਥੁਰਾ ਜਾਣ ਲਈ ਮਨ੍ਹਾ ਕਰ ਦਿੱਤਾ ਗਿਆ।

ਜਦੋਂ ਵਰਸ਼ਾ ਰੁੱਤ ਖ਼ਤਮ ਹੋਈ ਅਤੇ ਸ਼ਰਦ ਰੁਤ ਆਈ ਤਾਂ ਕ੍ਰਿਸ਼ਨ ਫਿਰ ਰਾਧਾ ਲਈ ਵਿਕੱਲ ਰਹਿਣਾ ਲਗ ਪਿਆ। ਉਹਦੇ ਕਹਿਣ ਉਤੇ ਬੜੱਈ ਰਾਧਾ ਦੀ ਸੱਸ ਕੋਲ਼ ਆਈ ਅਤੇ ਉਹਨੂੰ ਕਿਹਾ ਹੁਣ ਰਾਧਾ ਸੁਰੱਖਿਅਤ ਢੰਗ ਨਾਲ ਮਥੁਰਾ ਜਾ ਸਕਦੀ ਹੈ ? ਉਹਨੇ ਹਾਂ ਕਰ ਦਿੱਤੀ ਅਤੇ ਇਕ ਵਾਰ ਫਿਰ ਰਾਧਾ ਨੂੰ ਮਥੁਰਾ ਜਾਣ ਦੀ ਆਗਿਆ ਮਿਲ ਗਈ। ਇਸ ਸਮੇਂ ਕ੍ਰਿਸ਼ਨ ਇਕ ਭਾਰ ਚੁੱਕਣ ਵਾਲੇ ਦੇ ਰੂਪ ਵਿਚ ਪ੍ਰਗਟ ਹੋਏ। ਤੇਜ਼ ਧੁੱਪ ਵਿਚ ਭਾਰ ਚੁੱਕ ਕੇ ਜਾਂਦੀ ਹੋਈ ਰਾਧਾ, ਜਲਦੀ ਹੀ ਥੱਕ ਗਈ। ਉਹਨੇ ਭਾਰ ਚੁੱਕਣ ਵਾਲੇ ਨੂੰ ਬੁਲਾਇਆ, ਪਰ ਕਿਰਾਇਆ ਤਹਿ ਨਾ ਕੀਤਾ। ਕ੍ਰਿਸ਼ਨ ਭਾਰ ਢੋ ਕੇ ਮਥੁਰਾ ਲੈ ਗਿਆ। ਸਭ ਸਾਮਾਨ ਵਿਕ ਗਿਆ ਤਾਂ ਕ੍ਰਿਸ਼ਨ ਨੇ ਮਜ਼ਦੂਰੀ ਦੇ

ਰੂਪ ਵਿਚ ਪ੍ਰੇਮ ਦੀ ਮੰਗ ਕੀਤੀ। ਜੋ ਰਾਧਾ ਦੇਣਾ ਨਹੀਂ ਸੀ ਚਾਹੁੰਦੀ।

ਉਹ ਬ੍ਰਿੰਦਾਬਨ ਵਾਪਸ ਆਏ, ਅਤੇ ਕ੍ਰਿਸ਼ਨ ਨੂੰ ਸਾਰਾ ਰਾਹ ਛਤਰੀ ਚੁੱਕੀ ਰਖਣੀ ਪਈ (ਇਸ ਬਾਰੇ ਕੋਈ ਸੂਚਨਾ ਨਹੀਂ ਮਿਲਦੀ ਕਿ ਉਹਨੂੰ ਇਹ ਦੋਹਰੇ ਕੰਮ ਬਦਲੇ ਕੀ ਮਿਲਿਆ ਕਿਉਂਕਿ ਪਾਂਡੂ ਲਿਪੀ ਵਿਚੋਂ ਅੱਠ ਪੰਨੇ ਗ਼ਾਇਬ ਹਨ।)

ਹੁਣ ਕ੍ਰਿਸ਼ਨ ਨੇ ਫਲਾਂ ਫੁੱਲਾਂ ਦਾ ਬਾਗ਼ ਲਗਾਣ ਦਾ ਕੰਮ ਸ਼ੁਰੂ ਕੀਤਾ। ਬੜੱਈ ਨੇ ਰਾਧਾ ਅਤੇ ਹੋਰ ਗੋਪ-ਬਾਲਕਾਵਾਂ ਨੂੰ ਉਥੇ ਜਾਣ ਲਈ ਉਕਸਾਇਆ। ਕ੍ਰਿਸ਼ਨ ਨੇ ਉਨ੍ਹਾਂ ਸਭ ਨਾਲ ਚੰਗਾ ਵਰਤਾਉ ਕੀਤਾ ਅਤੇ ਅੰਤ ਵਿਚ ਰਾਧਾ ਨੂੰ ਸਖੀਆਂ ਤੋਂ ਦੂਰ ਲੈ ਗਿਆ ਅਤੇ ਉਸ ਨਾਲ ਪ੍ਰੇਮ ਦੀ ਇੱਛਾ ਜ਼ਾਹਿਰ ਕੀਤੀ। ਰਾਧਾ ਦੀ ਵੀ ਇਹੀ ਮਰਜ਼ੀ ਸੀ।

ਹੁਣ ਕ੍ਰਿਸ਼ਨ ਯਮਨਾ ਤੱਟ ਦਾ ਹੋ ਜਾਂਦਾ ਹੈ। ਉਥੇ ਸੁਹਣੀ ਥਾਂ ਤੇ ਸਥਿੱਤ ਇਕ ਡੂੰਘਾ ਕੁੰਡ ਸੀ। ਪਰ ਇਸ ਵਿਚ ਇਕ ਜ਼ਹਿਰੀਲਾ ਸੱਪ ਰਹਿੰਦਾ ਸੀ ਅਤੇ ਉਹ ਆਦਮੀ ਜਾਂ ਪਸ਼ੂਆਂ ਦੀ ਵਰਤੋਂ ਦੇ ਲਾਇਕ ਨਹੀਂ ਰਹਿ ਗਿਆ ਸੀ। ਕ੍ਰਿਸ਼ਨ ਰਾਧਾ ਅਤੇ ਹੋਰ ਸਖੀਆਂ ਨੇ ਕਈ ਦਿਨ ਉਸ ਵਿਚ ਤੈਰਾਕੀ ਕੀਤੀ ਅਤੇ ਅਨੰਦ ਲਿਆ। ਇਕ ਦਿਨ ਰਾਧਾ ਦਾ ਹਾਰ ਕੁੰਡ ਵਿਚ ਗਵਾਚ ਗਿਆ ਅਤੇ ਉਹਨੇ ਸੋਚਿਆ ਕਿ ਕ੍ਰਿਸ਼ਨ ਨੇ ਲਿਆ ਹੈ। ਰਾਧਾ ਨੇ ਉਹਨੂੰ ਵਾਪਸ ਲਿਆਉਣ ਲਈ ਬੜੱਈ ਨੂੰ ਭੇਜਿਆ ਪਰ ਕ੍ਰਿਸ਼ਨ ਨੇ ਇਸ ਬਾਰੇ ਉਸ ਨੂੰ ਕੋਈ ਵੀ ਜਾਣਕਾਰੀ ਹੋਣ ਤੋਂ ਨਾਂਹ ਕਰ ਦਿੱਤੀ। ਤਦ ਰਾਧਾ ਕ੍ਰਿਸ਼ਨ ਦੀ ਮਾਤਾ ਯਸ਼ੋਧਾ ਕੋਲ ਗਈ ਅਤੇ ਉਸ ਦੇ ਭੈੜੇ ਵਰਤਾਉ ਦੀ ਸ਼ਿਕਾਇਤ ਕੀਤੀ। ਯਸ਼ੋਧਾ ਨੇ ਅਪਣੇ ਪੁੱਤਰ ਨੂੰ ਕਾਫ਼ੀ ਡਾਂਟਿਆ। ਕ੍ਰਿਸ਼ਨ ਨੇ ਰਾਧਾ ਕੋਲੋਂ ਬਦਲਾ ਲੈਣ ਦਾ ਨਿਸ਼ਚਾ ਕੀਤਾ।

ਉਸ ਨੇ, ਫੁੱਲਾਂ ਦਾ ਬਣਿਆ ਜਾਦੂ ਦਾ ਧਨੁਸ਼ ਅਤੇ ਬਾਣ ਲਏ ਅਤੇ ਮਥੁਰਾ ਜਾਣ ਵਾਲੇ ਰਾਹ ਦੇ ਕਿਨਾਰੇ ਕਦੰਬ ਬ੍ਰਿਛ ਹੇਠਾਂ ਤਿਆਰ ਬਰ ਤਿਆਰ ਖੜਾ ਹੋ ਗਿਆ। ਜਦੋਂ ਬੜੱਈ ਦੇ ਨਾਲ ਰਾਧਾ ਉਥੇ ਆਈ ਤਾਂ ਕ੍ਰਿਸਨ ਨੇ ਮਾਂ ਕੋਲ ਉਹਦੀਆਂ ਸ਼ਿਕਾਇਤਾਂ ਲਾਣ ਲਈ ਰਾਧਾ ਨੂੰ ਮੁਆਫ਼ੀ ਮੰਗਣ ਲਈ ਕਿਹਾ। ਪਰ ਉਹ ਅਜੇ ਵਿਰੋਧ ਦੀ ਮਨੋ-ਦਸ਼ਾ ਵਿਚ ਸੀ, ਸੋ ਅਣਸੁਣੀ ਕਰਦੀ ਰਹੀ। ਕ੍ਰਿਸ਼ਨ ਕਰੋਧ ਵਿਚ ਆ ਗਿਆ ਅਤੇ ਰਾਧਾ ਉੱਤੇ ਬਾਣ ਚਲਾ ਦਿੱਤਾ। ਤੀਰ ਚਲਦਿਆਂ ਹੀ ਰਾਧਾ ਅਚੇਤ ਹੋ ਕੇ ਜ਼ਮੀਨ ਉਤੇ ਡਿਗ ਪਈ। ਕ੍ਰਿਸ਼ਨ ਨੂੰ ਅਜਿਹੇ ਨਤੀਜੇ ਦੀ ਆਸ਼ਾ ਨਹੀਂ ਸੀ। ਉਹ ਭੈਭੀਤ ਹੋ ਉਠਿਆ। ਬੜੱਈ ਗੁਸੇ ਵਿਚ ਆ ਗਈ ਅਤੇ ਉਸ ਨੇ ਬਿਨਾਂ ਕਿਸੇ ਕਾਰਣ ਦੇ, ਜਵਾਨ ਕੁੜੀ ਦੀ ਹੱਤਿਆ ਕਰਨ ਦਾ ਦੋਸ਼ ਉਸ ਤੇ ਲਾਇਆ, ਅਤੇ ਉਹਨੂੰ ਨੱਸ ਜਾਣ ਤੋਂ ਰੋਕਿਆ। ਕ੍ਰਿਸ਼ਨ ਕਾਨੂੰਨੀ ਦੰਡ ਤੋਂ ਉਨਾਂ ਭੈ-ਭੀਤ ਨਹੀਂ ਸੀ, ਜਿੰਨਾ ਕਿ ਬੁੱਢੀ ਇਸਤ੍ਰੀ ਰਾਹੀਂ ਪਕੜ ਲਏ ਜਾਣ ਦੀ ਬਦਨਾਮੀ ਤੋਂ ਪੈਦਾ ਹੋਣ ਨਾਲ ਹਾਸੇ ਤੋਂ। ਉਸ ਨੇ ਨਿਮਰਤਾ ਸਹਿਤ ਬੜੱਈ ਨੂੰ ਛੱਡ ਦੇਣ ਲਈ ਕਿਹਾ ਅਤੇ ਕੁੜੀ ਨੂੰ ਮੂਰਛਾ ਦੀ ਅਵਸਥਾ ਤੋਂ ਬਚਾਣ ਦੀ ਕੋਸ਼ਿਸ਼ ਕੀਤੀ। ਬੜੱਈ ਨੇ ਉਹਨੂੰ ਮੁਕਤ ਕਰ ਦਿਤਾ। ਕ੍ਰਿਸ਼ਨ ਰਾਧਾ ਦੇ ਨੇੜੇ ਆਇਆ ਅਤੇ ਤਰਸਯੋਗ ਹਾਲ ਵਿਚ ਪਸ਼ਚਾਤਾਪ ਕਰਨ ਲੱਗਾ।

'ਸਾਡੇ ਮਿਲਣ ਦਾ ਪ੍ਰਬੰਧ ਕਰਨ ਵਾਲੀ ਇਸ ਇਸਤਰੀ ਦੀ ਸਲਾਹ ਨਾਲ ਹੀ ਮੈਂ ਤੀਰ ਛੱਡਿਆ ਪਰ ਉਹਨੂੰ ਕਿਉਂ ਮਰਨਾ ਚਾਹੀਦਾ ਸੀ—ਅਤੇ ਮੈਂ ਹੀ ਇਸਤ੍ਰੀ ਨੂੰ ਮਾਰਨ ਵਾਲਾ ਕਿਉਂ ਬਣਿਆ ? ਤੂੰ ਮੇਰੀ ਮਾਤਾ ਕੋਲ ਮੇਰੀ ਨਿੰਦਿਆ ਕੀਤੀ, ਪਰ ਇਹ ਸਭ ਕੁਝ ਭੁਲਾਇਆ ਜਾ ਸਕਦਾ ਹੈ। ਰਾਧਾ ਤੂੰ ਫਿਰ ਜੀ ਪੈ। ਤੂੰ ਇਸ ਮੌਤ ਜਿਹੀ ਨੀਂਦਰ ਵਿਚ ਕਿਉਂ ਪਈ ਹੈਂ ? ਮੇਰੀ ਸੁਣ, ਮੂਰਖ ਕੁੜੀ, ਜਾਗ ਅਤੇ ਮੈਨੂੰ ਪ੍ਰਸੰਨ ਹੋਣ ਦੇ—ਮੇਰੀ ਪਿਆਰੀ ਰਾਧਾ, ਜ਼ਰਾ ਸੁਣ ! ਮੇਰੀ ਭੋਲੀ ਸਖੀ—ਮੈਂ ਤੈਨੂੰ ਨਿਵੇਦਨ ਕਰਦਾ ਹਾਂ ਕਿ ਕ੍ਰਿਪਾ ਕਰਕੇ ਉਠ ਪੈ। ਮੈਂ ਸਾਰੇ ਕਰ ਮੁਆਫ਼ ਕਰਦਾ ਹਾਂ ਅਤੇ ਕਦੀ ਵੀ ਕਿਸੇ ਪ੍ਰਕਾਰ ਦਾ ਕਸ਼ਟ ਨਾਂ ਦੇਣ ਦੀ ਪ੍ਰਤਿੱਗਿਆ ਕਰਦਾ ਹਾਂ। ਉਠ, ਅਤੇ ਮਥੁਰਾ ਅਪਣਾ ਸਮਾਨ ਵੇਚਣ ਲਈ ਲੈ ਜਾ।'

ਕ੍ਰਿਸ਼ਨ ਨੇ ਯਮੁਨਾ ਦਾ ਠੰਢਾ ਪਾਣੀ ਲੈ ਕੇ ਉਹਦੇ ਮੂੰਹ ਉਤੇ ਛਿੜਕਿਆ ਅਤੇ ਉਹ ਕੁਝ ਸੁਚੇਤ ਹੋ ਗਈ। ਤਦੋਂ ਉਹਨੇ ਉਸਨੂੰ ਥੋੜਾ ਪਾਣੀ ਪਿਲਾਇਆ। ਜਦੋਂ ਰਾਧਾ ਪੂਰੀ ਤਰ੍ਹਾਂ ਸਵਸਥ ਹੋ ਗਈ ਤਾਂ ਉਹ ਚੁਪਚਾਪ ਉਥੋਂ ਚਲਾ ਗਿਆ।

ਜਾਦੂ ਦੀ ਮਾਰ ਨਾਲ ਰਾਧਾ ਪ੍ਰੇਮ ਦੇ ਭਾਰ ਹੇਠਾਂ ਦਬ ਗਈ ਸੀ। ਰਾਧਾ ਹੁਣ ਕ੍ਰਿਸ਼ਨ ਤੋਂ ਵਖਰੀ ਨਹੀਂ ਸੀ ਰਹਿ ਸਕਦੀ। ਉਹ ਉਹਦੇ ਪਿਛੇ ਟੁਰ ਪਈ। ਬਹੁਤ ਲਭਣ ਮਗਰੋਂ ਉਹਨੇ ਕ੍ਰਿਸ਼ਨ ਨੂੰ ਬਾਗੀਚੇ ਵਿਚ ਵੇਖਿਆ। ਪ੍ਰੇਮੀ ਯੁਗਲ ਜੋੜੀ ਵਿਚ ਵਿਵਾਦ ਮੁੱਕ ਗਿਆ।

ਕ੍ਰਿਸ਼ਨ ਨੇ ਵਚਨ ਦਿਤਾ ਸੀ ਕਿ ਉਹ ਹੁਣ ਕਿਧਰੇ ਵੀ ਸਭ ਦੇ ਸਾਹਮਣੇ ਰਾਧਾ ਨੂੰ ਕਦੀ ਤੰਗ ਨਹੀਂ ਕਰੇਗਾ, ਅਤੇ ਉਸਨੇ ਵਚਨ ਨਿਭਾਇਆ। ਪਰ ਉਹਨੇ ਮਾਨਸਿਕ ਰੂਪ ਵਿਚ ਅਸ਼ਾਂਤ ਕਰਨ ਬਾਰੇ ਕੋਈ ਵਚਨ ਨਹੀਂ ਦਿੱਤਾ, ਸੋ ਰਾਧਾ ਨੂੰ ਘਰ ਵਿਚ ਪਰੇਸ਼ਾਨ ਕਰਨ ਤੋਂ ਨਹੀਂ ਸੀ ਝਕਦਾ। ਹੁਣ ਉਸਨੇ ਇਕ ਸੁੰਦਰ ਸੁਰੀਲੀ ਬੰਸਰੀ ਬਣਾਈ ਅਤੇ ਇਸਨੂੰ ਕਿਸੇ ਵੀ ਸਮੇਂ ਵਜਾ ਦਿੰਦਾ। ਸੁਰਾਂ ਦੀ ਫੈਲਦੀ ਅਤੇ ਚੁਭਦੀ ਹੋਈ ਮਿਠਾਸ ਘਰ ਵਿਚ ਪਈ ਰਾਧਾ ਤਕ ਪਹੁੰਚਣ ਤੋਂ ਨਾ ਰਹਿੰਦੀ ਅਤੇ ਇਸ ਨਾਲ ਉਹ ਵਿਆਕੁਲ ਹੋ ਜਾਂਦੀ। ਅੰਤ ਵਿਚ ਉਹਨੇ ਬੜੱਈ ਨੂੰ ਕਿਹਾ :—

ਉਹ ਕੌਣ ਹੈ, ਜੋ ਯਮੁਨਾ ਦੇ
ਕੋਲ ਕਿਧਰੇ ਬੰਸੁਰੀ ਵਜਾਇਆ ਕਰਦਾ ਹੈ ?
ਦਰਗਾਹ ਦੇ ਕੋਲ ਕਿਧਰੇ ਬੰਸੁਰੀ ਵਜਾਣ ਵਾਲਾ ਕੌਣ ਹੈ ?
ਮੇਰਾ ਸਰੀਰ ਨਿਢਾਲ ਹੋ ਜਾਂਦਾ ਹੈ ਅਤੇ ਮਨ ਥੱਕ ਜਾਂਦਾ ਹੈ।
ਬੰਸੁਰੀ ਦੇ ਮਧੁਰ ਸੁਰ
ਭੋਜਨ ਬਨਾਣ ਵਿਚ ਵੀ ਵਿਘਨ ਪਾਂਦੇ ਹਨ।
ਕੌਣ ਹੈ ਓਹ ਬਾਂਸੁਰੀ ਵਾਦਕ ?
ਉਹ ਕੌਣ ਹੋ ਸਕਦਾ ਹੈ ?
ਮੈਂ ਉਸਦੇ ਚਰਨਾਂ ਵਿਚ
ਇਕ ਦਾਸੀ ਦੀ ਤਰ੍ਹਾਂ ਆਪਣੇ ਆਪ ਨੂੰ ਸੁੱਟ ਦੇਂਦੀ।
'ਹੇ ਬੜੱਈ, ਬੇਖ਼ੁਦੀ ਦੀ ਅਵਸਥਾ ਵਿਚ

ਇਹ ਬਾਂਸੁਰੀ ਕੌਣ ਵਜਾਂਦਾ ਹੈ ।
ਦੱਸ, ਮੈਂ ਉਹਦਾ ਕੀ ਵਿਗਾੜਿਆ ਹੈ ?
ਮੇਰੇ ਹੰਝੂ ਹੀ ਨਹੀਂ ਰੁਕਦੇ ।
ਸੁਰਾਂ ਦੀ ਮਿਠਾਸ, ਹੇ ਬੜੱਈ, ਮੈਨੂੰ ਮਾਰ ਰਹੀ ਹੈ ।
ਸਿਰਫ਼ ਇਹੀ ਇਕ ਚੀਜ਼ ਹੈ,
ਜੋ ਮੇਰੇ ਮਨ ਦੀ ਸ਼ਾਂਤੀ ਨਸ਼ਟ ਕਰਦੀ ਹੈ ।
ਕ੍ਰਿਸ਼ਨ, ਨੰਦ ਦਾ ਲਾਲ,
ਕਿੰਨੇ ਦੈਵੀ ਰੂਪ ਵਿਚ ਬਾਂਸੁਰੀ ਵਜਾਂਦਾ ਹੈ ।
ਜੇ ਮੈਂ ਚਿੜੀ ਹੁੰਦੀ
ਤਾਂ ਸਿੱਧੀ ਉਡ ਕੇ ਉਥੇ ਚਲੀ ਜਾਂਦੀ
ਕਾਸ਼ ! ਜੇ ਧਰਤੀ ਵਿਚ ਦਰਾਰ ਪੈ ਜਾਏ
ਤਾਂ ਮੈਂ ਆਪਣੇ ਆਪ ਨੂੰ ਉਸ ਵਿਚ ਛੁਪਾ ਲਵਾਂ ।
ਹੇ ਬੜੱਈ ਜਦੋਂ ਕਿਸੇ ਜੰਗਲ ਵਿਚ ਅੱਗ ਲਗਦੀ ਹੈ
ਤਾਂ ਸਭ ਜਾਣ ਜਾਂਦੇ ਹਨ
ਪਰ ਮੇਰਾ ਹਿਰਦਾ ਆਵੇ ਦੀ (ਮੱਠੀ) ਅੱਗ ਵਿਚ ਤੱਪ ਰਿਹਾ ਹੈ ।
ਕ੍ਰਿਸ਼ਨ ਦੀ ਕਾਮਨਾ ਨਾਲ ਮੇਰਾ ਹਿਰਦਾ ਝੁਲਸ ਰਿਹਾ ਹੈ ।
ਬਾਂਸੁਰੀ ਦੇ ਚਰਣਾਂ ਵਿਚ ਸਿਰ ਝੁਕਾ ਕੇ ਚੰਡੀਦਾਸ ਇਹ ਗਾਂਦੇ ਹਨ ।'

ਰਾਧਾ ਨੇ ਬੁੱਢੀ ਇਸਤ੍ਰੀ ਨੂੰ ਕਿਹਾ ਕਿ ਉਹ ਉਹਨੂੰ ਕ੍ਰਿਸ਼ਨ ਨਾਲ ਮਿਲਾ ਦੇਵੇ । ਬੜੱਈ ਨੇ ਆਪਣੀ ਮਜਬੂਰੀ ਦੱਸੀ ਅਤੇ ਉਹਨੂੰ ਸਲਾਹ ਦਿੱਤੀ ਕਿ ਪਰਾਏ ਪੁਰਸ਼ ਨਾਲ ਪ੍ਰੇਮ ਨਾ ਕਰੇ । ਪਰ ਰਾਧਾ ਨੂੰ ਚੈਨ ਨਹੀਂ ਸੀ । ਉਹ ਆਪ ਹੀ ਜਾ ਸਕਦੀ ਸੀ । ਇਸ ਤਰ੍ਹਾਂ ਪ੍ਰੇਮ ਦੀ ਖੋਜ ਵਿਚ ਰਾਧਾ ਦੇ ਨਾਲ ਜਾਣ ਲਈ ਬੜੱਈ ਮਜਬੂਰ ਹੋ ਗਈ । ਪਰ ਉਹਨਾਂ ਨੂੰ ਸਫ਼ਲਤਾ ਨਾ ਮਿਲੀ ।

ਕ੍ਰਿਸ਼ਨ ਦੇ ਬਾਰ ਬਾਰ ਬਾਂਸੁਰੀ ਵਜਾਣ ਨਾਲ ਉਹ ਰਾਤ ਭਰ ਸੌਂ ਨਾ ਸਕੀ । ਜਦੋਂ ਤੜਕੇ ਬੁਢੀ ਰਾਧਾ ਕੋਲ ਗਈ ਤਾਂ ਉਹਨੂੰ ਬੇਹੋਸ਼ ਪਈ ਵੇਖਿਆ । ਉਹਨੇ ਰਾਧਾ ਦੇ ਚਿਹਰੇ ਉਤੇ ਪਾਣੀ ਛਿੜਕਿਆ, ਜਿਸ ਨਾਲ ਉਸਨੂੰ ਤੁਰੰਤ ਹੋਸ਼ ਆ ਗਈ ।

ਹੁਣ ਬੜੱਈ ਸਚਮੁਚ ਰਾਧਾ ਲਈ ਦੁਖੀ ਹੋ ਗਈ ਅਤੇ ਕੁੜੀ ਨਾਲ ਅਜਿਹਾ ਵਰਤਾਉ ਕਰਨ ਤੇ ਉਹਨੇ ਕ੍ਰਿਸ਼ਨ ਨਾਲ ਨਿਪਟਣ ਦਾ ਨਿਸ਼ਚਾ ਕੀਤਾ । ਉਹਨੇ ਕ੍ਰਿਸ਼ਨ ਉਤੇ ਜਾਦੂ ਕਰ ਦਿਤਾ ਅਤੇ ਹੇਠਾਂ ਡਿੱਗੀ ਹੋਈ ਬਾਂਸੁਰੀ ਕੋਲ, ਕਦੰਬ ਹੇਠਾਂ ਸਵਾ ਦਿਤਾ । ਰਾਧਾ ਨੇ ਬਾਂਸੁਰੀ ਚੁੱਕ ਲਈ ਅਤੇ ਉਹਨੂੰ ਅਪਣੇ ਨਾਲ ਲਿਆ ਕੇ ਕਲਸ਼ ਵਿਚ ਪਾ ਲਿਆ । ਜਦੋਂ ਕ੍ਰਿਸ਼ਨ ਜਾਗਿਆ ਤਾਂ ਉਹਨੂੰ ਬਾਂਸੁਰੀ ਕਿਧਰੇ ਨਾ ਦਿੱਸੀ । ਪਰ ਇਸ ਨਤੀਜੇ ਉਤੇ ਪੁੱਜਣ ਵਿਚ ਉਹਨੂੰ ਕੋਈ ਦੇਰ ਨਾ ਲੱਗੀ ਕਿ ਇਸ ਚੋਰੀ ਵਿਚ ਰਾਧਾ ਦਾ ਹੱਥ ਹੈ । ਇਸ ਦੋਸ਼ ਨੂੰ ਮੰਨਣ ਤੋਂ ਰਾਧਾ ਨੇ ਸਾਫ਼ ਇਨਕਾਰ ਕਰ ਦਿੱਤਾ ਪਰ ਕ੍ਰਿਸ਼ਨ ਅੜਿਆ ਰਿਹਾ ਅਤੇ ਬਹੁਤ ਮਿੰਨਤ ਬੇਨਤੀ ਕਰਨ ਲੱਗਾ । ਅੰਤ ਵਿਚ ਇਹ ਤਹਿ ਹੋਇਆ ਕਿ ਕ੍ਰਿਸ਼ਨ ਨੂੰ ਤਾਂ ਹੀ ਬਾਂਸੁਰੀ ਮਿਲੇਗੀ ਜੇ ਉਹ

ਆਪਣੇ ਆਪ ਨੂੰ ਨਮਰ ਬਣਾਏਗਾ ਅਤੇ ਕਦੀ ਵੀ ਰਾਧਾ ਨਾਲ ਉਲਟਾ ਵਰਤਾਉ ਨਹੀਂ ਕਰੇਗਾ। ਕ੍ਰਿਸ਼ਨ ਰਾਜ਼ੀ ਹੋ ਗਿਆ ਬੜੱਈ ਰਾਧਾ ਨੂੰ ਘਰ ਵਾਪਸ ਲੈ ਆਈ।

ਮਹੀਨੇ ਗੁਜ਼ਰ ਗਏ ਪਰ ਕ੍ਰਿਸ਼ਨ ਰਾਧਾ ਨੂੰ ਨਹੀਂ ਮਿਲਿਆ। ਹੁਣ ਬਸੰਤ ਸ਼ੁਰੂ ਹੋ ਰਿਹਾ ਸੀ। ਰਾਧਾ ਦਾ ਧੀਰਜ ਟੁੱਟ ਰਿਹਾ ਸੀ। ਉਹ ਲਗਾਤਾਰ ਬੁੱਢੀ ਦੀ ਮਿੰਨਤ ਕਰਦੀ ਸੀ ਕਿ ਉਹ ਬਾਹਰ ਜਾਏ ਅਤੇ ਕ੍ਰਿਸ਼ਨ ਨੂੰ ਖੋਜ ਲਿਆਏ। ਬੜੱਈ ਨੇ ਵਾਰ ਵਾਰ ਇਹੀ ਕਿਹਾ ਕਿ ਉਹ ਅਜਿਹਾ ਕਰਨ ਤੋਂ ਅਸਮਰੱਥ ਹੈ। ਲੰਮੀ ਅਤੇ ਅਨਿਸਚਿਤ ਯਾਤਰਾ ਕਰਨ ਲਈ ਉਹ ਕਾਫ਼ੀ ਬੁੱਢੀ ਹੋ ਚੁੱਕੀ ਸੀ। ਕ੍ਰਿਸ਼ਨ ਕਿਥੇ ਹੈ, ਉਹਨੂੰ ਕੁਝ ਪਤਾ ਨਹੀਂ ਸੀ। ਰਾਧਾ ਨੇ ਕ੍ਰਿਸ਼ਨ ਦੀ ਖੋਜ ਵਿਚ ਕੀਤੀ ਖੇਚਲ ਲਈ ਉਹਨੂੰ ਕੁਝ ਸੋਨਾ ਦੇਣ ਨੂੰ ਕਿਹਾ। ਉਹਨੇ ਬ੍ਰਿੰਦਾਬਨ ਦੇ ਆਸ ਪਾਸ ਅਤੇ ਦੂਰ ਦੇ ਉਹਨਾਂ ਸਥਾਨਾਂ ਦਾ ਵੀ ਜ਼ਿਕਰ ਕੀਤਾ ਜਿਥੇ ਕ੍ਰਿਸ਼ਨ ਦੇ ਹੋਣ ਦੀ ਸੰਭਾਵਨਾ ਸੀ* :—

'ਜੇ ਤੈਨੂੰ ਉਹਨਾਂ ਥਾਵਾਂ ਤੇ ਕ੍ਰਿਸ਼ਨ ਨਹੀਂ ਮਿਲਦਾ ਤਾਂ ਗੰਗਾ ਦੇ ਕਿਨਾਰੇ ਜਾ ਜਾ ਸਕਦੀ ਹੈਂ ਅਤੇ ਉਥੇ ਖੋਜ ਸਕਦੀ ਹੈਂ। ਜੇ ਉਹ ਉਥੇ ਵੀ ਮਿਲੇ ਤਾਂ ਸਮੁੰਦਰ ਦੇ ਘਰ (ਸਮੁੰਦਰ ਉਤੇ ਸਥਿਤ ਘਰ) ਜਾਈਂ ਅਤੇ ਚਰਵਾਹੇ ਸਾਗਰ ਨੂੰ (ਜਾਂ ਸਮੁੰਦਰ ਕੋਲ ਚਰਵਾਹਿਆਂ ਨੂੰ) ਚੰਗੀ ਤਰ੍ਹਾਂ ਪੁੱਛੀਂ। ਜੇ ਤੈਨੂੰ ਕ੍ਰਿਸ਼ਨ ਉਥੇ ਵੀ ਨਾਂ ਮਿਲੇ ਤਾਂ ਸੜਕ ਉਤੇ ਟੁਰਦੇ ਹਰ ਇਕ ਆਦਮੀ ਤੋਂ ਪੁੱਛੀਂ, ਤਾਂ ਤੈਨੂੰ ਜ਼ਰੂਰ ਖ਼ਬਰ ਮਿਲ ਜਾਏਗੀ ਕਿ ਜਗਨਨਾਥ ਕਿਥੇ ਹੈ ?'

ਬੜੱਈ ਨੇ ਉੱਤਰ ਦਿੱਤਾ ਕਿ ਉਹ ਏਨੀ ਦੂਰ ਤੀਕ ਯਾਤਰਾ ਨਹੀਂ ਕਰ ਸਕਦੀ। ਰਾਧਾ ਨੇ ਘਟ ਤੋਂ ਘਟ ਉਹਨੂੰ ਮਥੁਰਾ ਜਾਣ ਲਈ ਕਿਹਾ, ਜਿਥੇ ਉਹਨੂੰ ਵਿਸ਼ਵਾਸ਼ ਸੀ ਕਿ ਕ੍ਰਿਸ਼ਨ ਮਿਲ ਜਾਏਗਾ। ਬੜੱਈ ਨੇ ਕ੍ਰਿਸ਼ਨ ਵਲ ਰਾਧਾ ਦੇ ਪਿਛਲੇ ਵਰਤਾਉ ਲਈ ਬੁਰਾ ਭਲਾ ਕਿਹਾ। ਪਰ ਰਾਧਾ ਆਪਣੇ ਵਰਤਮਾਨ ਦੇ ਦੁਖਾਂ ਦੀ ਹੀ ਗੱਲ ਕਰਦੀ ਰਹੀ। ਬੜੱਈ ਰਾਧਾ ਦੀ ਬੇਨਤੀ ਠੁਕਰਾ ਨਾ ਸਕੀ ਅਤੇ ਉਹਨੂੰ ਆਪਣੇ ਨਾਲ ਲੈ ਕੇ ਅਪਣੇ ਪ੍ਰੇਮੀ ਦੀ ਖੋਜ ਵਿਚ ਨਿਕਲ ਪਈ। ਉਹ ਕ੍ਰਿਸ਼ਨ ਦੇ ਵਿਸ਼ਰਾਮ ਲਈ ਸਭ ਤੋਂ ਪਿਆਰੀ ਥਾਂ, ਕਦੰਬ ਦੇ ਬ੍ਰਿਛ ਕੋਲ ਪੁੱਜੀ ਅਤੇ ਧੀਰਜ ਨਾਲ ਉਡੀਕ ਕਰਨ ਲੱਗੀ।

ਦਿਨ ਬੀਤ ਗਿਆ ਅਤੇ ਰਾਤ ਪੈ ਗਈ। ਰਾਧਾ ਉਦੋਂ ਤੀਕ ਬੁੱਢੀ ਨਾਲ ਅਤੀਤ

* ਹੇਠ ਲਿਖੀਆਂ ਪੰਕਤੀਆਂ ਤੋਂ ਨਿਸ਼ਚਿਤ ਸੰਕੇਤ ਮਿਲਦਾ ਹੈ, ਕਿ (ਘਟ ਤੋਂ ਘਟ ਇਹਨਾਂ ਪੰਕਤੀਆਂ ਦਾ) ਲੇਖਕ ਕ੍ਰਿਸ਼ਨ ਨੂੰ ਚੈਤੰਨਯ ਦੇ ਰੂਪ ਵਿਚ ਵੇਖਦਾ ਹੈ। 'ਭਾਗੀਰਥ' 'ਕੁਲ', 'ਸਾਗਰੇਰ' ਅਤੇ 'ਜਗਨ ਨਾਥ' ਦਾ ਜ਼ਰੂਰ ਇਕ ਨਿਸਿਚਤ ਤਾਤ-ਪਰਜ ਹੈ। ਚੈਤੰਨਯ ਨਦੀਆਂ ਵਿਚੋਂ ਗੰਗਾ ਦੇ ਕਿਨਾਰੇ ਪੈਦਾ ਹੋਏ ਸਨ। ਉਹ ਸਮੁੰਦਰ ਦੇ ਕਿਨਾਰੇ ਇਕ ਬਾਗੀਚੇ ਵਾਲੇ ਘਰ ਵਿਚ ਰਹਿੰਦੇ ਸਨ ਜਿਥੇ ਉਹਨਾਂ ਨੂੰ ਸਭ ਜਾਣਦੇ ਸਨ। ਮਿਰਤੂ ਦੇ ਸਮੇਂ ਲੋਗ ਸਮਝਦੇ ਸਨ, ਕਿ ਉਹ ਜਗਨਨਾਥ ਵਿਚ ਸਮਾ ਗਏ ਹਨ। ਇਸ ਤੋਂ ਸੰਕੇਤ ਮਿਲਦਾ ਹੈ ਕਿ ਇਹ ਰਚਨਾ 1534 ਈਸਵੀ ਤੋਂ ਪਹਿਲਾਂ ਨਹੀਂ ਲਿਖੀ ਗਈ ਹੋਏਗੀ।

ਬਾਰੇ ਅੱਖਾਂ ਵਿਚ ਹੰਝੂ ਭਰ ਕੇ ਗੱਲਾਂ ਕਰਦੀ ਰਹੀ—ਇਸੇ ਤਰ੍ਹਾਂ ਰਾਤ ਬੀਤ ਗਈ ਅਤੇ ਪ੍ਰਭਾਤ ਹੋ ਗਈ। ਤਦ ਬੜੱਈ ਉਹਨੂੰ ਬ੍ਰਿੰਦਾਬਨ ਲੈ ਗਈ। ਉਥੇ ਉਹਨਾਂ ਵੇਖਿਆ ਕਿ ਕ੍ਰਿਸ਼ਨ ਗਾਵਾਂ ਚਰਾਣ ਵਿਚ ਮਸਤ ਸੀ। ਦੁਖੀ ਕੁੜੀ ਲਈ ਇਹ ਕਾਫ਼ੀ ਸਖ਼ਤ ਧੱਕਾ ਸੀ, ਸੋ ਉਹ ਬੇਹੋਸ਼ ਹੋ ਗਈ। ਪਰ ਬੜੱਈ ਨੇ ਜਲਦੀ ਹੀ ਉਹਨੂੰ ਹੋਸ਼ ਵਿਚ ਲਿਆਂਦਾ। ਰਾਧਾ ਨੇ ਬੇਨਤੀ ਕਰਕੇ ਪਿਛਲੇ ਦਿਨਾਂ ਵਿਚ ਉਹਨੂੰ ਚਿੜਾਨ ਦਾ ਅਪਰਾਧ ਸਵੀਕਾਰ ਕੀਤਾ, ਪਰ ਕ੍ਰਿਸ਼ਨ ਉਹਦੀ ਗੱਲ ਹੀ ਨਹੀਂ ਸੁਣਦਾ ਸੀ, ਅਤੇ ਉਹ ਓਪਰੀ ਓਪਰੀ ਗੱਲਬਾਤ ਕਰਦਾ ਰਿਹਾ। ਰਾਧਾ ਨੇ ਘੜੀ ਘੜੀ ਕਿਹਾ 'ਸਿਰਫ਼ ਮੈਨੂੰ ਅਪਣੇ ਕੋਲ ਬੈਠਣ ਦੇ।' ਕ੍ਰਿਸ਼ਨ ਨੇ ਉੱਤਰ ਦਿੱਤਾ। 'ਮੇਰੇ ਨੇੜੇ ਨਾ ਆ, ਲੋਕ ਚਰਚਾ ਕਰਨਗੇ। ਤੂੰ ਜਿੱਥੇ ਹੈਂ, ਉਥੇ ਬੈਠੀ ਮੇਰੀ ਗੱਲ ਸੁਣ। ਮੈਂ ਨਿਸਚੇ ਨਾਲ ਜਾਣਦਾ ਹਾਂ ਕਿ ਬੁਰੇ ਦਿਨ ਆ ਰਹੇ ਹਨ। ਤੈਨੂੰ ਆਪਣੇ ਪਤੀ ਦੇ ਭਣੇਵੇਂ ਦੇ ਨਾਲ ਵਿਭਚਾਰ ਦੀ ਗੱਲ ਨਹੀਂ ਸੋਚਣੀ ਚਾਹੀਦੀ।' ਰਾਧਾ ਨੇ ਕਿਹਾ, 'ਸਿਰਫ਼ ਇਕ ਵਾਰ ਤੂੰ ਮੇਰਾ ਮਾਨ ਰਖ ਲੈ। ਸਿਰਫ਼ ਇਕ ਵਾਰ ਮੈਨੂੰ ਪ੍ਰੇਮ ਦੇਹ ਅਤੇ ਮੇਰੀ ਰੱਖਿਆ ਕਰ।'

ਕ੍ਰਿਸ਼ਨ ਨੇ ਉੱਤਰ ਦਿੱਤਾ: "ਹੁਣ ਮੈਂ ਯੋਗੀ ਹੋ ਗਿਆ ਹਾਂ। ਰਾਤ ਦਿਨ ਮੈਂ ਕੇਵਲ ਯੋਗ ਦਾ ਧਿਆਨ ਕਰਦਾ ਹਾਂ। ਮੈਂ ਚਿਤਬਿਰਤੀ ਅਤੇ ਸਵਾਸਾਂ ਨੂੰ ਰੋਕੀ ਰਖਦਾ ਹਾਂ। ਮੈਂ ਕਮਲ ਦੀ ਜੜ੍ਹ ਵਿਚੋਂ ਸ਼ਹਿਦ ਪੀਂਦਾ ਹਾਂ ਅਤੇ ਇਸ ਤਰ੍ਹਾਂ ਮੈਨੂੰ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ ਹੈ। ਮੋਹਿਨੀ ਰਾਧਾ ਇਥੋਂ ਚਲੀ ਜਾਹ। ਤੇਰਾ ਪਿਆਰ ਵਿਅਰਥ ਹੈ। ਮੈਂ ਇੜਾ, ਪਿੰਗਲਾ ਅਤੇ ਸੁਸਮੰਨਾਂ (ਤਿੰਨ ਕੇਂਦਰੀ ਨਾੜੀਆਂ) ਨੂੰ ਇਕੱਠਾ ਜੋੜ ਲਿਆ ਹੈ ਅਤੇ ਮਨ ਅਤੇ ਸਵਾਸ ਨੂੰ ਤੀਬਰ ਕਰ ਲਿਆ ਹੈ। ਦਸਵਾਂ ਦਵਾਰ ਪੂਰੀ ਤਰ੍ਹਾਂ ਬੰਦ ਹੈ। ਹੁਣ ਮੈਂ ਯੋਗ-ਮਾਰਗ ਅਪਣਾ ਲਿਆ ਹੈ। ਕਾਮ-ਬਾਣ ਨੂੰ ਗਿਆਨ-ਬਾਣ ਨੇ ਪਿਛੇ ਛੱਡ ਦਿੱਤਾ ਹੈ ਅਤੇ ਹੁਣ ਮੈਂ ਤੇਰੇ ਯੋਵਨ ਭਰੇ ਸ਼ਰੀਰ ਦੇ ਲਾਲਚ ਤੋਂ ਪਰ੍ਹੇ ਚਲਾ ਗਿਆ ਹਾਂ। ਹੁਣ ਸ਼ਰੀਰਕ ਆਕਰਸ਼ਣ ਮੈਨੂੰ ਪ੍ਰਭਾਵਿਤ ਨਹੀਂ ਕਰ ਸਕਦਾ। ਮੇਰੇ ਲਈ ਧਰਤੀ ਦੀ ਹਰ ਵਸਤੂ ਵਿਅਰਥ ਹੈ।" ਇਹ ਮਰਮ-ਵੇਧੀ ਸ਼ਬਦ ਕਹਿ ਕੇ ਕ੍ਰਿਸ਼ਨ ਯੋਗ-ਆਸਣ ਲਾ ਕੇ ਚੁਪਚਾਪ ਬੈਠ ਗਿਆ। ਰਾਧਾ ਨੇ ਕਿਹਾ ਹੁਣ ਜਦੋਂ ਕ੍ਰਿਸ਼ਨ ਯੋਗੀ ਹੋ ਗਿਆ, ਉਹਨੂੰ ਵੀ ਘਰ ਛੱਡ ਦੇਣਾ ਚਾਹੀਦਾ ਹੈ ਅਤੇ ਇਕ ਮਿੱਤਰ ਅਤੇ ਨਿੱਜੀ ਸੇਵਕ ਵਾਂਗ ਕ੍ਰਿਸ਼ਨ ਦੀ ਸੇਵਾ ਕਰਨੀ ਚਾਹੀਦੀ ਹੈ। ਕ੍ਰਿਸ਼ਨ ਰਾਧਾ ਦੇ ਇਸ ਨੁਕਤੇ ਦਾ ਜਵਾਬ ਨਾਂ ਦੇ ਸਕਿਆ—ਅਤੇ ਉਹਨੇ ਕਿਹਾ ਕਿ ਉਹ ਸਾਧਾਰਣ ਯੋਗੀ ਨਹੀਂ, ਸਗੋਂ ਅਵਤਾਰ ਹੈ। ਰਾਧਾ ਨੇ ਕ੍ਰਿਸ਼ਨ ਦੇ ਇਸ ਦਾਅਵੇ ਉਪਰ ਟਿਪਣੀ ਕਰਨ ਦੀ ਚਿੰਤਾ ਨਹੀਂ ਕੀਤੀ। ਲਗਾਤਾਰ ਇਹੀ ਬਿਨਤੀ ਕਰਦੀ ਰਹੀ ਕਿ ਉਹ ਉਹਨੂੰ ਇਕ ਵਾਰ ਪ੍ਰੇਮ ਕਰੇ। ਕ੍ਰਿਸ਼ਨ ਨੇ ਉਹਦੀ ਗੱਲ ਅਣਸੁਣੀ ਕਰ ਦਿੱਤੀ ਅਤੇ ਉਹਦੀਆਂ ਪਿਛਲੀਆਂ ਗ਼ਲਤੀਆਂ ਗਿਣਾਈਆਂ। ਰਾਧਾ ਨੇ ਕਿਹਾ ਕਿ ਜੇ ਉਹ ਉਹਨੂੰ ਪਿਆਰ ਨਹੀਂ ਕਰਦਾ ਤਾਂ ਉਹ ਆਤਮ ਹੱਤਿਆ ਕਰ ਲਏਗੀ ਅਤੇ ਉਹਦੇ ਉਤੇ ਕਲੰਕ ਲਾ ਦਏਗੀ। ਹੁਣ ਕ੍ਰਿਸ਼ਨ ਦਯਾਵਾਨ ਹੋ ਉਠਿਆ ਅਤੇ ਬੋਲਿਆ: 'ਬਹੁਤ ਅੱਛਾ, ਪਰ ਇਹ ਤਾਂ ਹੀ ਹੋ ਸਕਦਾ ਹੈ, ਜੇ ਬੜੱਈ ਦੀ ਮਰਜ਼ੀ ਹੋਵੇ।"

ਉਹਨਾਂ ਵਿਚ ਫਿਰ ਗੱਲ ਵਧ ਗਈ ਪਰ ਬੜੱਈ ਵਿਚ ਪੈ ਗਈ। ਬੜੱਈ ਪਹਿਲਾਂ ਰਾਧਾ ਦੇ ਪੱਖ ਵਿਚ ਨਹੀਂ ਸੀ, ਪਰ ਅੰਤ ਉਹ ਉਹਦੇ ਵਲ ਦੀ ਗੱਲ ਕਰਨ ਲਈ ਵਿਵਸ਼ ਹੋ ਗਈ। ਜਦੋਂ ਰਾਧਾ ਬੜੱਈ ਨੂੰ ਅਪਣੀ ਗੱਲ ਮੰਨਵਾਣ ਉਤੇ ਰਾਜੀ ਕਰ ਰਹੀ ਸੀ ਤਾਂ ਕ੍ਰਿਸ਼ਨ ਉਹਨਾਂ ਦੇ ਧਿਆਨ ਵਿਚ ਆਏ ਬਿਨਾਂ ਅੰਤਰ ਧਿਆਨ ਹੋ ਗਏ। ਦੋਵੇਂ ਇਸਤ੍ਰੀਆਂ ਫਿਰ ਪੈਦਲ ਟੁਰ ਪਈਆਂ ਅਤੇ ਇਕ ਥਕਾ ਦੇਣ ਵਾਲੀ ਖੋਜ ਦੇ ਬਾਅਦ ਨਾਰਦ ਮੁਨੀ ਕੋਲ ਪੁੱਜੀਆਂ। ਜਦੋਂ ਉਹਨਾਂ ਨੇ ਕ੍ਰਿਸ਼ਨ ਬਾਰੇ ਪੁਛਿਆ ਤਾਂ ਰਿਸ਼ੀ ਯੋਗ ਵਿਚ ਡੂੰਘੀ ਸਮਾਧੀ ਦੀ ਮੁਦਰਾ ਵਿਚ ਬੈਠ ਗਏ ਅਤੇ ਫਿਰ ਉਹਨਾਂ ਨੇ ਦੱਸਿਆ *ਕਿ ਉਨ੍ਹਾਂ ਨੂੰ ਕ੍ਰਿਸ਼ਨ ਬਿੰਦ੍ਰਾਬਨ ਵਿਚ, ਕਦੰਬ ਬ੍ਰਿਛ ਹੇਠਾਂ, ਇਕ ਫੁੱਲਾਂ ਦੇ ਬਿਸਤਰੇ* ਉਤੇ ਮਿਲੇਗਾ।

ਉਹਨਾਂ ਨੇ ਸਿੱਧਾ ਉਸ ਥਾਂ ਦਾ ਰਾਹ ਪਕੜਿਆ ਅਤੇ ਕੁਝ ਦੂਰੀ ਤੋਂ ਹੀ ਕ੍ਰਿਸ਼ਨ ਨੂੰ ਵੇਖ ਲਿਆ। ਉਸਨੂੰ ਵੇਖਣਾ ਹੀ ਕਾਫ਼ੀ ਸੀ—ਰਾਧਾ ਬੇਹੋਸ਼ ਹੋ ਗਈ। ਹੋਸ਼ ਵਿਚ ਆਣ ਮਗਰੋਂ ਉਹਨੇ ਕ੍ਰਿਸ਼ਨ ਨੂੰ ਅਪਣੀ ਹਾਲਤ ਬਿਆਨ ਕਰਨ ਅਤੇ ਮਨ ਦੀ ਇੱਛਾ ਪੂਰੀ ਕਰਨ ਬਾਬਤ ਕਹਿਣ ਲਈ ਬੁੱਢੀ ਨੂੰ ਭੇਜਿਆ।

ਬੜੱਈ ਕ੍ਰਿਸ਼ਨ ਕੋਲ ਗਈ ਅਤੇ ਉਸਨੇ ਰਾਧਾ ਦੀ ਹਾਲਤ ਬਾਰੇ ਜੈਦੇਵ ਦੇ ਦੋ ਪ੍ਰਾਸੰਗਿਕ ਗੀਤਾ : 'ਸਤਨਵਿਨਿਹਤਗਪਿ ਹਾਰਮ' ਅਤੇ ਨਿੰਦਿਤ ਚੰਦਨ ਕਿਰਣ ਮਨੁ-ਬਿੰਦਿਤ ਖੇ ਦਮਧੀਰਮ' ਦਾ ਪੂਰਾ ਅਨੁਵਾਦ ਕਰਕੇ ਸਭ ਖ਼ਬਰ ਸੁਣਾਈ। ਕ੍ਰਿਸ਼ਨ ਨੇ ਉਹਦੀ ਗੱਲ ਸ਼ਾਂਤੀ ਨਾਲ ਸੁਣੀ ਅਤੇ ਮੁਸਕਰਾ ਕੇ ਕਿਹਾ, "ਉਹਨੂੰ ਅਵਸਰ ਅਨੁਸਾਰ ਸਜ ਕੇ ਮੇਰੇ ਕੋਲ ਬੈਠਣ ਲਈ ਕਹਿ, ਮੈਂ ਉਹਦਾ ਹਿਤ ਕਰਾਂਗਾ।"

ਰਾਧਾ ਕਹਿਣ ਦੇ ਅਨੁਸਾਰ ਆਈ ਅਤੇ ਕ੍ਰਿਸ਼ਨ ਨੇ ਉਸ ਲਈ ਅਪਾਰ ਕਰੁਣਾ ਮਹਿਸੂਸ ਕੀਤੀ। ਉਹ ਮਿਲੇ ਅਤੇ ਸਭ ਕੁਝ ਭੁਲ ਗਏ। ਫਿਰ ਥੱਕੀ ਹੋਈ ਅਤੇ ਨਿਢਾਲ ਰਾਧਾ ਸੁੱਕੇ ਪੱਤਿਆਂ ਦੇ ਬਿਸਤਰ ਉਤੇ ਪਈ ਰਹੀ ਅਤੇ ਉਹਨੇ ਅਪਣਾ ਸਿਰ ਕ੍ਰਿਸਨ ਦੀ ਝੋਲੀ ਵਿਚ ਰੱਖ ਦਿੱਤਾ। ਉਹ ਥਕਾਵਟ ਦੇ ਕਾਰਣ ਤੁਰੰਤ ਡੂੰਘੀ ਨੀਂਦਰ ਸੌਂ ਗਈ। ਬੜੱਈ ਸਾਰਾ ਵਕਤ ਕੁਝ ਵਿੱਥ ਉਤੇ ਬੈਠੀ ਰਹੀ ਸੀ ਪਰ ਪੂਰੀ ਤਰ੍ਹਾਂ ਨਜ਼ਰ ਤੋਂ ਉਹਲੇ ਵੀ ਨਹੀਂ ਸੀ। ਕ੍ਰਿਸ਼ਨ ਨੇ ਉਹਨੂੰ ਨੇੜੇ ਆਣ ਲਈ ਇਸ਼ਾਰਾ ਕੀਤਾ। ਜਦੋਂ ਉਹ ਆਈ ਤਾਂ ਉਸ ਨੇ ਕਿਹਾ : "ਮੈਂ ਤੇਰਾ ਕਹਿਣਾ ਪੂਰਾ ਕਰ ਦਿੱਤਾ ਹੈ। ਹੁਣ ਮੈਨੂੰ ਵਿਦਾ ਦਿਉ। ਦਿਨ ਖ਼ਤਮ ਹੋਣ ਨੂੰ ਹੈ। ਤੈਨੂੰ ਇਹ ਜੰਗਲ ਤੱਤਕਾਲ ਹੀ ਛੱਡ ਦੇਣਾ ਚਾਹੀਦਾ ਹੈ। ਮੈਂ ਤੈਨੂੰ ਦਿੱਤਾ ਹੋਇਆ ਵਚਨ ਨਿਭਾ ਦਿੱਤਾ ਹੈ ਹੁਣ ਤੈਨੂੰ ਮੇਰਾ ਨਿਵੇਦਨ ਸਵੀਕਾਰ ਕਰਨਾ ਚਾਹੀਦਾ ਹੈ। ਮੈਂ ਤੁਹਾਡੇ ਭਲੇ ਲਈ ਬਿੰਦ੍ਰਾਬਨ ਜਾ ਰਿਹਾ ਹਾਂ ਅਤੇ ਰਾਧਾ ਦੀ ਦੇਖ ਭਾਲ ਤੇਰੇ ਜ਼ਿੰਮੇ ਹੈ।" ਇਹ ਕਹਿ ਕੇ ਕ੍ਰਿਸ਼ਨ ਨੇ ਸੁਖੀ ਰਾਧਾ ਦਾ ਸਿਰ ਹੌਲੀ ਜਿਹੀ ਝੋਲੀ ਵਿਚੋਂ ਹੇਠਾਂ ਰੱਖ ਦਿੱਤਾ ਅਤੇ ਮਥੁਰਾ ਵਲ ਟੁਰ ਪਿਆ।

ਰਾਧਾ ਜਾਗੀ ਅਤੇ ਕ੍ਰਿਸ਼ਨ ਨੂੰ ਕੋਲ ਨਾ ਵੇਖ ਕੇ ਵਿਰਲਾਪ ਕਰਨ ਲਗ ਪਈ। ਉਹਨੇ ਬੁੱਢੀ ਨੂੰ ਉਥੋਂ ਜਾਣ ਲਈ ਅਤੇ ਕ੍ਰਿਸ਼ਨ ਨੂੰ ਵਾਪਸ ਲਿਆਉਣ ਲਈ ਹੱਲਾ ਸ਼ੇਰੀ ਦਿੱਤੀ। ਬੜੱਈ ਨੇ ਕਿਹਾ : 'ਕਿ ਹੁਣ ਦੇਰ ਹੋ ਰਹੀ ਹੈ—ਹਨੇਰਾ ਪੈ ਗਿਆ ਹੈ,

ਚੰਗਾ ਹੋਏਗਾ ਕਿ ਉਹ ਘਰ ਵਾਪਸ ਚੱਲਣ।' ਬੜੱਈ ਨੇ ਇਹ ਵੀ ਕਿਹਾ ਕਿ ਹੁਣ ਉਹਨਾਂ ਵਿਚਕਾਰ ਮਨਮੁਟਾਵ ਤਾਂ ਖ਼ਤਮ ਹੋ ਗਿਆ ਹੈ, ਸੋ ਕ੍ਰਿਸ਼ਨ ਉਹਨੂੰ ਸਵੇਰੇ ਜ਼ਰੂਰ ਮਿਲੇਗਾ। ਬੜੱਈ ਨੇ ਕੁੜੀ ਨੂੰ ਘਰ ਪਹੁੰਚਾ ਦਿੱਤਾ।

ਦਿਨ ਆਏ, ਬੀਤ ਗਏ, ਪਰ ਕ੍ਰਿਸ਼ਨ ਰਾਧਾ ਕੋਲ ਨਹੀਂ ਆਇਆ। ਗਰਮੀ ਬੀਤ ਗਈ ਅਤੇ ਬਰਸਾਤ ਆ ਗਈ। ਰਾਧਾ ਨੇ ਬੜੱਈ ਨੂੰ ਬਾਹਰ ਜਾਣ ਅਤੇ ਅਪਣੇ ਹੱਠੀ ਪ੍ਰੇਮੀ ਦੀ ਖੋਜ ਕਰਨ ਲਈ ਬੇਨਤੀ ਕੀਤੀ, ਪਰ ਉਹ ਵਿਰਲਾਪ ਕਰਨ ਲਗੀ :

"ਕਦੰਬ ਬ੍ਰਿੱਛ ਆਪਣੇ ਫੁੱਲਾਂ ਦੇ ਭਾਰ ਨਾਲ ਝੁਕ ਆਏ ਹਨ, ਫਿਰ ਵੀ ਯੁਵਾ ਗੋਪਾਲ ਵਾਪਸ ਨਹੀਂ ਆਉਂਦਾ।"

ਕਦੋਂ ਤਕ ਮੈਂ ਅਪਣੇ ਉਭਰੇ ਸਤਨਾਂ ਨੂੰ ਛੁਪਾਉਂਦੀ ਰਵ੍ਹਾਂਗੀ? ਮੇਰਾ ਕਠੋਰ ਹਿਰਦੇ ਵਾਲਾ ਪ੍ਰੇਮੀ ਇਕ ਸੁਨੇਹਾ ਵੀ ਮੇਰੇ ਲਈ ਨਹੀਂ ਛੱਡ ਗਿਆ। ਬੜੱਈ ਦੱਸ, ਕਿਸਨੇ ਸਾਡੇ ਬਚਪਨ ਦੇ ਦਿਨਾਂ ਦੇ ਪ੍ਰੇਮ ਵਿਚ ਵਿਘਨ ਪਾਇਆ ਹੈ ?'

'ਮੇਰਾ ਪ੍ਰਾਣਪਤੀ ਮੇਰੇ ਕੋਲ ਘਰ ਨਹੀਂ ਆਉਂਦਾ। ਬੜੱਈ, ਮੈਂ ਮੱਥੇ ਤੋਂ ਸਿੰਧੂਰ ਪੂੰਝ ਦਿਆਂਗੀ ਅਤੇ ਸ਼ੰਖ ਦੀਆਂ ਚੂੜੀਆਂ ਚੂਰ ਚੂਰ ਕਰ ਦਿਆਂਗੀ।*'

'ਕ੍ਰਿਸ਼ਨ ਤੋਂ ਵੱਖ ਹੋ ਕੇ ਮੇਰਾ ਦਿਲ ਸਦਾ ਦੁੱਖੀ ਰਹਿੰਦਾ ਹੈ, ਮੈਂ ਵਿਸ਼ ਬੁਝੀ ਬਰਛੀ ਨਾਲ ਹੌਲੀ ਹੌਲੀ ਮਰਦੀ ਹਿਰਣੀ ਵਾਂਗ ਹੋ ਗਈ ਹਾਂ।'

ਹੋਰ ਗੋਪ-ਬਾਲਕਾਵਾਂ ਸਭ ਸੁੱਖੀ ਅਤੇ ਭਾਗਵਾਨ ਹਨ। ਮੈਂ ਨਹੀਂ ਜਾਣਦੀ, ਕਿਸਮਤ ਨੇ ਮੈਨੂੰ ਕਿਉਂ ਏਨਾ ਦੁੱਖ ਦਿੱਤਾ ਹੈ। ਦਿਨ ਅਤੇ ਰਾਤ ਮੈਂ ਸਿਰਫ਼ ਕ੍ਰਿਸ਼ਨ ਅਤੇ ਉਹਦੇ ਸੁਹੱਪਣ ਬਾਰੇ ਸੋਚਦੀ ਰਹਿੰਦੀ ਹਾਂ।

ਪਰ ਮੇਰਾ ਦਿਲ ਟੁੱਟਦਾ ਨਹੀਂ ਜਿਵੇਂ ਉਹ ਪੱਥਰ ਦਾ ਬਣਿਆ ਹੋਵੇ। ਜੇਠ ਦਾ ਮਹੀਨਾ ਬੀਤ ਗਿਆ। ਹੁਣ ਹਾੜ ਆ ਗਿਆ ਹੈ। ਦੱਖਣ ਵਿਚ ਕਾਲੇ ਬੱਦਲ ਉਮੜ ਰਹੇ ਹਨ।

ਹੁਣ ਵੀ ਨੰਦ ਦਾ ਜ਼ਾਲਮ ਪੁੱਤਰ ਨਹੀਂ ਆ ਰਿਹਾ।

ਬਾਂਸੁਲੀ ਦਾ ਇਕ ਭਗਤ ਚੰਡੀਦਾਸ (ਇਹ) ਗਾਂਦਾ ਹੈ।

ਬੜੱਈ ਨੇ ਉਹਨੂੰ ਸਲਾਹ ਦਿੱਤੀ ਕਿ ਅਜੇ ਉਹ ਚਾਰ ਮਹੀਨੇ ਹੋਰ ਧੀਰਜ ਧਰੇ, ਕਿਉਂਕਿ ਇਨ੍ਹਾਂ ਦਿਨਾਂ ਵਿਚ ਉਸ ਲਈ ਯਾਤਰਾ ਕਰਨੀ ਬੜੀ ਕਠਿਨ ਹੋਵੇਗੀ। ਰਾਧਾ ਨੇ ਕਿਹਾ, ਕਿ ਘੱਟ ਤੋਂ ਘਟ ਇਕ ਵਾਰ ਕ੍ਰਿਸ਼ਨ ਨੂੰ ਮਿਲੇ ਬਿਨਾਂ ਉਹਦਾ ਜੀਣਾ ਕਠਿਨ ਹੋ ਜਾਏਗਾ। ਉਹਨੇ ਇਹ ਵੀ ਕਿਹਾ :—

"ਭਾਦਰੋਂ ਦੇ ਮਹੀਨੇ ਆਕਾਸ਼ ਬਦਲਾਂ ਨਾਲ ਕਜਿਆ ਰਹਿੰਦਾ ਹੈ, ਅਤੇ ਮੇਰੇ ਲਈ ਰਾਤ ਅਤੇ ਦਿਨ ਦੋਵੇਂ ਹਨੇਰੇ ਹਨ। ਮੋਰ, ਮੇਂਡਕ, ਅਤੇ ਚਾਹਾ ਪੰਛੀ ਕਦੀ ਚੁੱਪ ਨਹੀਂ ਰਹਿੰਦੇ। ਜੇ ਮੈਂ ਕ੍ਰਿਸ਼ਨ ਨੂੰ ਨਹੀਂ ਮਿਲਦੀ ਤਾਂ ਮੇਰਾ ਹਿਰਦੇ ਅਵੱਸ਼ ਟੁੱਟ ਜਾਏਗਾ। ਅੱਸੂ ਤੀਕ ਆਕਾਸ਼ ਬੱਦਲਾਂ ਤੋਂ ਖ਼ਾਲੀ ਹੋ ਜਾਏਗਾ ਅਤੇ ਉਹਨਾਂ ਦੀ

* ਇਕ ਇਸਤ੍ਰੀ ਦੇ ਸਿੰਧੂਰ ਲਾਣ ਅਤੇ ਸ਼ੰਖ ਦੀਆਂ ਚੂੜੀਆਂ ਪਾਣ ਦਾ ਭਾਵ ਹੈ ਕਿ ਉਹ ਸੁਹਾਗਣ ਹੈ।

ਥਾਵੇਂ ਮੈਦਾਨਾਂ ਵਿਚ ਕਾਂਸ ਖਿੜ ਜਾਏਗੀ ਤਾਂ ਵੀ ਮੇਰਾ ਜੀਵਨ ਮੇਰੇ ਲਈ ਬਿਲਕੁਲ ਅਰਥਹੀਨ ਹੋ ਜਾਏਗਾ ।''

ਉਹਨੇ ਬੜੱਈ ਨੂੰ ਮਥੁਰਾ ਜਾਣ ਲਈ ਮਿੰਨਤ ਕੀਤੀ ਜਿਥੇ ਕ੍ਰਿਸ਼ਨ ਦੇ ਹੋਣ ਦੀ ਆਸ਼ਾ ਸੀ ਅਤੇ (ਕ੍ਰਿਸ਼ਨ ਨੂੰ ਸੁਨੇਹਾ ਜ਼ਰੂਰ ਮਿਲੇ ਅਤੇ ਬੁੱਢੀ ਨੂੰ ਮਜ਼ੂਰੀ ਦੇ ਰੂਪ ਵਿਚ) ਆਪਣੀ ਅੰਗੂਠੀ ਵੀ ਦਿੱਤੀ । ਬੜੱਈ ਆਪਣੀ ਮਰਜ਼ੀ ਨਾ ਹੁੰਦਿਆਂ ਹੋਇਆਂ ਵੀ ਮੰਨ ਗਈ ।

ਬੜੱਈ ਮਥੁਰਾ ਜਾ ਕੇ ਕ੍ਰਿਸ਼ਨ ਨੂੰ ਮਿਲੀ ਪਰ ਉਹਨੇ ਉਸਨੂੰ ਸਪਸ਼ਟ ਰੂਪ ਵਿਚ ਕਹਿ ਦਿੱਤਾ ਕਿ ਹੁਣ ਉਹ ਰਾਧਾ ਨੂੰ ਪਿਆਰ ਨਹੀਂ ਕਰਦਾ । ਕ੍ਰਿਸ਼ਨ ਨੇ ਬੁੱਢੀ ਨੂੰ ਨਮਰਤਾ ਪੂਰਵਕ ਕਿਹਾ ਕਿ ਉਹ ਬਿਨਾਂ ਕੁਝ ਕਹੇ ਘਰ ਚਲੀ ਜਾਏ । ਬੜੱਈ ਨੂੰ ਉਹਦੀ ਗੱਲ ਚੰਗੀ ਨਾ ਲੱਗੀ । ਉਹਨੇ ਕਿਹਾ :

'ਮੈਂ ਤੇਰਾ ਰੁਖ ਸਮਝਣ ਵਿਚ ਅਸਫ਼ਲ ਰਹੀ ਹਾਂ । ਤੂੰ ਬਿਨਾ ਮੰਗੇ ਅਤੇ ਮੁਫ਼ਤ ਵਿਚ ਮਿਲਦੇ ਅੰਮ੍ਰਿਤ ਨੂੰ ਇਨਕਾਰ ਕਰ ਰਿਹਾ ਹੈਂ । ਉਹ ਵਿਚਾਰੀ ਕੁੜੀ ਹੁਣ ਕਦੀ ਤੇਰੀ ਮਰਜ਼ੀ ਦੇ ਉਲਟ ਨਹੀਂ ਚੱਲੇਗੀ । ਮੇਰੇ ਉਪਰ ਵਿਸ਼ਵਾਸ ਕਰ ਅਤੇ ਉਹਦੇ ਕੋਲ ਵਾਪਸ ਆ ਜਾ । ਜੇ ਤੂੰ ਮੇਰੇ ਕਹਿਣ ਦੇ ਅਨੁਸਾਰ ਨਹੀਂ ਕਰੇਂਗਾ ਤਾਂ ਭਵਿੱਸ਼ ਵਿਚ ਜ਼ਰੂਰ ਪਛਤਾਏਂਗਾ । ਇਕ ਸਮਾਂ ਸੀ, ਜਦੋਂ ਸਵਾਦਿਸ਼ਟ ਭੋਜਨ ਵੀ ਤੇਰੇ ਲਈ ਕੋਈ ਮਹੱਤਵ ਨਹੀਂ ਸੀ ਰਖਦਾ । ਹੁਣ ਮਿੱਟੀ ਖਾਣ ਲਈ ਵੀ ਕਿਉਂ ਲਾਲਚ ਕਰ ਰਿਹਾ ਹੈਂ ? ਇਕ ਟੁੱਟਾ ਹੋਇਆ ਸੋਨੇ ਦਾ ਭਾਂਡਾ ਫਿਰ ਠੀਕ ਕੀਤਾ ਜਾ ਸਕਦਾ ਹੈ, ਇਸੇ ਤਰ੍ਹਾਂ ਇਕ ਚੰਗੇ ਆਦਮੀ ਦਾ ਪ੍ਰੇਮ । ਭੈੜਾ ਆਦਮੀ ਵਿਸ਼ਵਾਸ਼ਘਾਤੀ ਹੁੰਦਾ ਹੈ ਅਤੇ ਉਹਦਾ ਪਿਆਰ ਕੱਚੇ ਘੜੇ ਵਰਗਾ । ਰਾਧਾ ਉਥੇ ਅਪਣੇ ਘਰ ਵਿਚ ਹੈ ਅਤੇ ਤੂੰ ਇਥੇ ਮਥੁਰਾ ਵਿਚ ਅਤੇ ਤੁਹਾਡੇ ਦੋਹਾਂ ਦੇ ਵਿਚਕਾਰ ਮੈਂ, ਇਕ ਚਿੰਤਿਤ ਅਤੇ ਥੱਕੀ ਹੋਈ ਬੁੱਢੀ ਗੇਂਦ ਵਾਂਗ ਇਧਰ ਉਧਰ ਭੁੜਕ ਰਹੀ ਹਾਂ ।''

ਕ੍ਰਿਸ਼ਨ ਨੂੰ ਇਹ ਸੁਣ ਕੇ ਬੜਾ ਕਸ਼ਟ ਹੋਇਆ । ਪਰ ਉਹਨੇ ਅਪਣੇ ਵਿਚਾਰ ਨਾ ਬਦਲੇ । ਸ਼ਾਂਤ ਲਹਿਜੇ ਵਿਚ ਉਹਨੇ ਆਪਣੀ ਗੱਲ ਦੁਹਰਾਈ । ਰਾਧਾ ਨਾਲ ਹੁਣ ਮਿਲਣਾ ਅਸੰਭਵ ਸੀ ਕਿਉਂਕਿ ਉਹਦੇ ਕਠੋਰ ਸ਼ਬਦ, ਬਹੁਤ ਪਹਿਲਾਂ ਕਹੇ ਜਾਣ ਦੇ ਬਾਵਜੂਦ ਹੁਣ ਤੀਕ ਖੁਭ ਰਹੇ ਸਨ । ਉਹਨੇ ਗੋਕਲ ਹਮੇਸ਼ਾ ਲਈ ਛੱਡ ਦਿੱਤਾ ਹੈ ਅਤੇ ਹੁਣ ਕੰਸ ਦੀ ਹੱਤਿਆ ਕਰਨ ਲਈ ਜਾ ਰਿਹਾ ਹੈ ।

ਇਥੇ ਪਾਂਡੂਲਿਪੀ ਸਮਾਪਤ ਹੋ ਗਈ ਹੈ ਅਤੇ ਕ੍ਰਿਸ਼ਨ ਦਾ ਬਾਕੀ ਕਥਨ ਅਤੇ ਹੋਰ ਗੱਲਾਂ ਜੋ ਦੂਸਰੇ ਪੰਨੇ ਜਾਂ ਪੰਨਿਆਂ ਉਤੇ ਹੋਣਗੀਆਂ ਸਾਨੂੰ ਪਤਾ ਨਹੀਂ ਲੱਗ ਸਕਦੀਆਂ ।

# 6

## ਸ੍ਰੀ ਕ੍ਰਿਸ਼ਨ ਕੀਰਤਨ ਤੋਂ ਉਤਪੰਨ ਸਮੱਸਿਆਵਾਂ ਉਤੇ ਪੁਨਰ ਵਿਚਾਰ

ਅਪਣੇ ਲੌਕਿਕ ਪ੍ਰੇਮ ਦੇ ਸਵਰ ਵਿਚ ਅਤੇ ਕਿਧਰੇ ਕਿਧਰੇ ਅਸ਼ਲੀਲਤਾ ਰਾਹੀਂ ਨਸ਼ਟ ਹੋਈ ਵਾਸਤਵ ਭਾਵਨਾ ਦੇ ਵੇਗ ਲਈ, ਸ੍ਰੀ ਕ੍ਰਿਸ਼ਨ ਕੀਰਤਨ ਸਭ ਪ੍ਰਾਚੀਨ ਬੰਗਲਾ ਕਵਿਤਾ ਤੋਂ ਭਿੰਨ ਹੈ। ਇਸ ਪ੍ਰਕਾਰ ਦੀ ਕ੍ਰਿਸ਼ਨ ਕਥਾ ਨੂੰ ਵਿਦਵਾਨਾਂ ਨੇ ਸਾਪਸ਼ਟ ਰੂਪ ਨਾਲ ਇਸਦੀ ਪ੍ਰਾਚੀਨਤਾ ਦੇ ਪੱਖ ਵਿਚ ਪ੍ਰਮਾਣ ਦੇ ਰੂਪ ਵਿਚ ਲਿਆ ਹੈ। ਪਰ ਅਜਿਹਾ ਕਿਉਂ ਮੰਨਿਆ ਜਾਏ ? ਜੈਦੇਵ ਦੇ ਗੀਤ ਕਿਧਰੇ ਵੀ ਅਜਿਹੀ ਅਸ਼ਿਸ਼ਟਤਾ ਦੇ ਨੇੜੇ ਨਹੀਂ ਆਂਦੇ ਅਤੇ ਰਾਧਾ ਤੇ ਹੋਰ ਗੋਪੀਆਂ ਦੇ ਨਾਲ ਕ੍ਰਿਸ਼ਨ ਦੇ ਪ੍ਰੇਮ ਨਾਲ ਸੰਬੰਧਿਤ ਇਕ ਹੋਰ ਗੀਤ-ਕਾਵਿ, ਭਵਾਨੰਦ ਦੇ 'ਹਰੀਵੰਸ਼' ਅਗੇ, ਇਸ ਮਾਮਲੇ ਵਿਚ 'ਸ੍ਰੀ ਕ੍ਰਿਸ਼ਨ ਕੀਰਤਨ' ਬਿਲਕੁਲ ਫਿੱਕਾ ਪੈ ਜਾਂਦਾ ਹੈ। ਜੈਦੇਵ ਬਾਰ੍ਹਵੀਂ ਸਦੀ ਦੇ ਸਨ ਅਤੇ ਭਵਾਨੰਦ ਦੀ ਰਚਨਾ ਦੀ ਤਿੱਥੀ ਸਤਾਰ੍ਹਵੀਂ ਸਦੀ ਦੇ ਪਹਿਲੇ ਭਾਗ ਤੋਂ ਪਿਛੇ ਨਹੀਂ ਲਿਆਈ ਜਾ ਸਕਦੀ। ਪਰ ਫਿਰ ਸੰਸਕ੍ਰਿਤ, ਬੰਗਲਾ ਜਾਂ ਅਵੱਧ ਵਿਚ ਅਵੱਸ਼ ਕੋਈ ਅਜਿਹੀ ਰਚਨਾ ਰਹੀ ਹੋਏਗੀ ਜਿਸ ਵਿਚ ਛੋਟੇ ਜਾਂ ਵਡੇ ਪੈਮਾਨੇ ਉਤੇ ਗਵਾਲੇ ਦੇ ਵੇਸ ਵਿਚ ਈਸ਼ਵਰ ਦੀ ਪ੍ਰੇਮ-ਲੀਲਾ ਦਾ ਵਰਣਨ ਕੀਤਾ ਗਿਆ ਹੋਵੇਗਾ। ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਦੇ ਅਨੇਕ ਲੇਖਕਾਂ ਨੇ ਇਸਦਾ ਜ਼ਿਕਰ ਕੀਤਾ ਹੈ, ਅਤੇ ਭਵਾਨੰਦ ਦੀ ਕਵਿਤਾ ਵਿਚ ਇਸ ਦੀ ਸਪਸ਼ਟ ਚਰਚਾ ਹੈ। ਅਤੇ ਭਵਾਨੰਦ ਦੀ ਕਵਿਤਾ ਦੇ ਨਾਂ ਉਤੇ ਇਸਦੀ ਪੂਰੀ ਛਾਪ ਹੈ। (ਫ਼ਿਲਹਾਲ ਸੰਭਵ ਹੈ, ਕਿ ਹਰੀਵੰਸ਼ ਨਾਮਕ ਗਰੰਥ ਦੀ ਚਰਚਾ ਕਰਨ ਵਾਲੇ ਲੇਖਕਾਂ ਵਿਚੋਂ ਕਿਸੇ ਨੇ ਇਸਨੂੰ ਦੇਖਿਆ ਨਾ ਹੋਵੇ) ਭਵਾਨੰਦ ਉੱਤਰ-ਪੂਰਬੀ ਬੰਗਾਲ ਦੇ ਸਨ ਅਤੇ 'ਸ੍ਰੀ ਕ੍ਰਿਸ਼ਨ ਕੀਰਤਨ' ਦੇ ਵਾਂਗ ਗਾਣ ਵਾਲੇ ਪਦਾਂ ਨਾਲ ਭਰੀ ਉਹਨਾਂ ਦੀ ਕਵਿਤਾ, ਜਿਸ ਵਿਚ ਸੰਸਕ੍ਰਿਤ ਸ਼ਲੋਕਾਂ ਦੀਆਂ ਕੜੀਆ ਨਹੀਂ ਹਨ, ਸਿਲਹਟ ਅਤੇ ਚਿਟਗਾਂਵ ਦੇ ਮੁਸਲਮਾਨਾਂ ਵਿਚ ਕਾਫ਼ੀ ਲੋਕ-ਪ੍ਰਿਯ ਸੀ। 'ਸ੍ਰੀ ਕ੍ਰਿਸ਼ਨ ਕੀਰਤਨ' ਦੀ ਪਾਂਡੂਲਿਪੀ ਬੰਗਾਲ ਦੇ ਦੱਖਣ-ਪੱਛਮੀ ਕਿਨਾਰੇ ਉਤੇ ਬਾਂਕੁੜਾ ਜ਼ਿਲ੍ਹੇ ਦੇ ਅੰਦਰ ਤੋਂ ਪ੍ਰਾਪਤ ਹੋਈ ਸੀ, ਪਰ ਅਸੀਂ ਇਹ ਨਹੀਂ ਜਾਣਦੇ ਕਿ ਇਸਨੂੰ ਨਿਰਮਤ ਕਿਥੇ ਕੀਤਾ ਗਿਆ ਸੀ। ਜਿਹਾ ਕਿ ਅਸੀਂ ਪਹਿਲਾਂ ਕਹਿ ਚੁੱਕੇ ਹਾਂ, ਹਾਸ਼ੀਆਂ ਉਤੇ ਕੁਝ ਮੁਸਲਮਾਨ ਵਿਅਕਤੀਆਂ ਦੇ ਦਸਤਖ਼ਤਾਂ ਵਾਲੀ ਲਿਖਾਈ ਸੰਖਪਿਤ ਹੈ ਅਤੇ ਫ਼ਾਰਸੀ ਲਿਪੀ ਵਿਚ ਇਕ ਪੰਕਤੀ ਹੈ ਜਿਸਨੂੰ ਅਜੇ ਤੀਕ ਪੜ੍ਹਿਆ ਨਹੀਂ ਜਾ ਸਕਿਆ। ਇਸ ਤੋਂ ਸਾਬਤ

ਹੁੰਦਾ ਹੈ ਕਿ ਪਾਂਡੂਲਿਪੀ ਕਦੀ ਮੁਸਲਮਾਨਾਂ ਦੇ ਹੱਥ ਵਿਚ ਸੀ ।

'ਸ੍ਰੀ ਕ੍ਰਿਸ਼ਨ ਕੀਰਤਨ' ਦੀ ਲਿਪੀ ਜਾਂ ਭਾਸ਼ਾ ਵਿਚ ਕੁਝ ਵੀ ਅਜਿਹਾ ਨਹੀਂ, ਜਿਸ ਤੋਂ ਇਸਦੇ ਰਚਨ-ਸਥਾਨ ਦਾ ਸੰਕੇਤ ਮਿਲਦਾ ਹੋਵੇ । ਲਿਪੀ ਵਿਚ 'ਰ' ਨੂੰ ਛਡ ਕੇ, ਜੋ ਲਗਭਗ ਹਰ ਥਾਂ ਫੱਟੜ ਸ਼ੈਲੀ ਵਿਚ ਲਿਖਿਆ ਗਿਆ ਹੈ—ਅਤੇ ਜੋ ਆਸਾਮ ਅਤੇ ਉੱਤਰੀ ਅਤੇ ਪੂਰਬੀ ਬੰਗਾਲ ਦੀ ਲਿਪੀ ਦੀ ਇਕ ਵਿਸ਼ੇਸ਼ਤਾ ਹੈ, ਕੋਈ ਨਿਸ਼ਚਿਤ ਸਥਾਨੀਯ ਸ਼ੈਲੀ ਨਹੀਂ ਮਿਲਦੀ । ਭਾਸ਼ਾ ਵਿਚ ਕਿਧਰੇ ਕਿਧਰੇ ਅਸਮੀਆ ਦੇ ਨਾਲ ਅਦਭੁਤ ਸਮੇਲ ਵਿਖਾਈ ਦੇਂਦਾ ਹੈ—ਅਤੇ ਉੜੀਆ ਦੇ ਨਾਲ ਇਸ ਤੋਂ ਅਧਿਕ !

ਪਹਿਲੀ ਦ੍ਰਿਸ਼ਟੀ ਵਿਚ 'ਸ੍ਰੀ ਕ੍ਰਿਸ਼ਨ ਕੀਰਤਨ' ਦੀ ਭਾਸ਼ਾ ਦੇ ਵਿਆਕਰਣ ਤੋਂ ਪਾਠਕ ਨੂੰ ਵਿਸ਼ਵਾਸ਼ ਹੋ ਜਾਏਗਾ ਕਿ ਚਰਯਾ ਗੀਤਾਂ ਦੇ ਨਿਸਚਿਤ ਅਪਵਾਦ ਨੂੰ ਛਡ ਕੇ ਇਹ ਕਿਸੇ ਵੀ ਜਾਣੀ ਹੋਈ ਰਚਨਾ ਤੋਂ ਪ੍ਰਾਚੀਨ ਹੈ । ਫਿਰ ਵੀ ਧਵੱਨੀ ਯੋਜਨਾ ਅਤੇ ਰੂਪ-ਵਿਧਾਨ ਦੀਆਂ ਸਭ ਵਿਸ਼ੇਸ਼ਤਾਈਆਂ ਧਿਆਨ ਵਿਚ ਰਖਣ ਨਾਲ, ਸਮੇਂ ਨੂੰ ਪਿਛੇ ਲੈ ਜਾਣ ਨਾਲ ਕਠਨਾਈਆਂ ਆ ਜਾਂਦੀਆਂ ਹਨ । ਭਾਸ਼ਾ ਅਤੇ ਸ਼ੈਲੀ ਵਿਚ ਪਰਵਰਤੀ ਅਤੇ ਆਧੁਨਿਕ ਹੋਣ ਦੇ ਠੋਸ ਪ੍ਰਮਾਣ ਮੌਜੂਦ ਹਨ । ਦੋ ਇਕ ਮਿਲੇ ਜੁਲੇ ਫ਼ਾਰਸੀ ਅਤੇ ਹਿੰਦੀ-ਆਰੀਏ ਮੂਲ ਦੇ ਸ਼ਬਦਾਂ ਦੇ ਨਾਲ ਹੀ ਅਰਬੀ ਅਤੇ ਫ਼ਾਰਸੀ ਦੇ ਸ਼ਬਦ ਕੁਝ ਘੱਟ ਨਹੀਂ ਹਨ । ਵਰਤਨੀ ਪੁਰਾਣੀ ਹੈ, ਪਰ ਇਸ ਵਿਚ ਅਜਿਹੇ ਵਯੰਜਨ ਨਹੀਂ ਆਏ ਜੋ ਨਿਸਚਿਤ ਰੂਪ ਵਿਚ ਪਰਵਰਤੀ ਹੋਣ । ਇਹ ਚੀਜ਼ ਅਠਾਰ੍ਹਵੀਂ ਸਦੀ ਦੇ ਅੰਤ ਜਾਂ ਉਨ੍ਹੀਵੀਂ ਸਦੀ ਦੇ ਆਰੰਭ ਤੋਂ ਪਹਿਲਾਂ ਦੇਖਣ ਵਿਚ ਨਹੀਂ ਆਉਂਦੀ ਸੀ ।

ਇਕ ਤੀਜੀ ਮੁਸ਼ਕਲ ਉਦੋਂ ਸਾਹਮਣੇ ਆਉਂਦੀ ਹੈ । ਜਦੋਂ ਬੰਗਲਾ ਛੰਦਾਂ ਦੀ ਤੁਲਨਾ ਵਿਚ ਸੰਸਕ੍ਰਿਤ ਸਲੋਕਾਂ ਉਤੇ ਨਜ਼ਰ ਜਾਂਦੀ ਹੈ । ਸੰਸਕ੍ਰਿਤ ਦੇ ਸ਼ਲੋਕ ਕਹਾਣੀ ਦੀ ਰੂਪ-ਰੇਖਾ ਪ੍ਰਸਤੁਤ ਕਰਦੇ ਹਨ, ਅਤੇ ਬੰਗਾਲੀ ਪਦ ਮਨੋਰੰਜਕ ਸਾਜ-ਸਜਾ ਦਾ ਕੰਮ ਕਰਦੇ ਹਨ । ਕਈ ਸ਼ਲੋਕ ਕਾਫ਼ੀ ਚੰਗੇ ਹਨ ਅਤੇ ਉਹਨਾ ਦਾ ਰਚਨਹਾਰਾ ਕੋਈ ਘਟੀਆ ਕਵੀ ਨਹੀਂ ਹੋਣਾ । ਲਗਦਾ ਹੈ ਕਿ ਕਵਿਤਾ ਦੇ ਪ੍ਰਾਰੰਭਿਕ ਰੂਪ ਵਿਚ ਸੰਸਕ੍ਰਿਤ ਦੇ ਸ਼ਲੋਕ ਪਦਾਂ ਦੇ ਵਿਚਾਰ ਕੜੀ ਦਾ ਕੰਮ ਕਰਦੇ ਹੋਣਗੇ । ਹੋ ਸਕਦਾ ਹੈ, ਇਹ 'ਗੀਤ ਗੋਬਿੰਦ' ਦਾ ਵਿਕਸਤ ਰੂਪ ਸੀ, ਹਾਲਾਂਕਿ ਇਹ ਪਦ ਸੰਸਕ੍ਰਿਤ ਵਿਚ ਨਹੀਂ ਹਨ । ਇਸ ਦ੍ਰਿਸ਼ਟੀ ਤੋਂ ਦੇਖਣ ਤੇ 'ਸ੍ਰੀ ਕ੍ਰਿਸ਼ਨ ਕੀਰਤਨ' ਜਿਸ ਰੂਪ ਵਿਚ ਸਾਨੂੰ ਉਪਲਬਧ ਹੈ, ਕਈ ਚੀਜ਼ਾਂ ਦੇ ਲੁਪਤ ਅਤੇ ਬਦਲ ਜਾਣ ਦੇ ਕਾਰਣ ਕਾਫ਼ੀ ਬੇਡੋਲ ਹੋ ਗਿਆ ਹੈ । ਅਤੇ ਕਈ ਨਵੀਆਂ ਚੀਜ਼ਾਂ ਦੇ ਜੁੜ ਜਾਣ ਉਤੇ ਅਤਿ ਵਿਆਪਤ ਹੋ ਗਿਆ ਹੈ ।

ਕਿਧਰੇ ਕਿਧਰੇ ਕੋਈ (ਜਾਂ ਕਈ) ਸਹਾਇਕ ਪਦ ਨਹੀਂ ਮਿਲ਼ਦਾ । ਉਦਾਹਰਣ ਦੇ ਲਈ ਪਹਿਲਾਂ ਖੰਡ ('ਜਨਮ ਖੰਡ') ਦੋ ਸ਼ਲੋਕਾਂ ਦੇ ਨਾਲ ਖ਼ਤਮ ਹੁੰਦਾ ਹੈ । ਇਸ ਦੇ ਬਾਦ ਘਟ ਤੋਂ ਘਟ ਦੋ ਸਹਾਇਕ ਪਦ ਹੋਰ ਹੋਣੇ ਚਾਹੀਦੇ ਹਨ । ਸਭ ਤੋਂ ਮਧੁਰ ਖੰਡ (ਦਾਨ ਖੰਡ) ਸਿਰਫ਼ ਵਧਿਆ ਹੀ ਨਹੀਂ ਹੋਇਆ, ਸਗੋਂ ਘੱਟ ਤੋਂ ਘੱਟ ਦੋ ਕੁਝ ਕੁਝ ਵਖਰੇ ਸੰਸਕਰਣ ਉਸ ਉਤੇ ਥੋਪੇ ਹੀ ਗਏ ਹਨ । ਆਰੋਪਣ ਬਹੁਤ ਘਟ ਸਪਸ਼ਟ

ਹੁੰਦੇ ਹਨ, ਅਤੇ ਨਿਸ਼ਚਿਤ ਬੇਤੁਕੀਆਂ ਵੀ ਘਟ ਨਹੀਂ ਹਨ। ਉਦਾਹਰਣ ਦੇ ਲਈ ਅੰਤਮ ਖੰਡ (ਰਾਧਾ-ਵਿਰਹ) ਵਿਚ ਕਿਹਾ ਗਿਆ ਹੈ ਕਿ ਜਦੋਂ ਰਾਧਾ ਕ੍ਰਿਸ਼ਨ ਦੀ ਝੋਲੀ ਵਿਚ ਸਿਰ ਰਖ ਕੇ ਸੌਂ ਰਹੀ ਸੀ, ਕ੍ਰਿਸ਼ਨ, ਕੁਝ ਵਿਥ ਤੇ ਖਲੋਤੀ ਬੜੱਈ* ਦੇ ਕੋਲ ਗਏ, ਉਹਨੂੰ ਅਪਣਾ ਇਰਾਦਾ ਦਸਿਆ ਅਤੇ ਜਦੋਂ ਅਪਣੀ ਗੱਲ ਕਹਿ ਚੁਕੇ ਤਾ ਰਾਧਾ ਦਾ ਸਿਰ ਅਪਣੀ ਲਤ ਤੋਂ ਪਿਆਰ ਨਾਲ ਹਟਾ ਕੇ ਥੱਲੇ ਰੱਖ ਦਿਤਾ ਅਤੇ ਮਥੁਰਾ** ਵਲ ਟੁਰ ਪਏ।

ਚੌਥੀ ਕਠਨਾਈ ਹਰ ਪਦ ਦੇ ਅੰਤ ਵਿਚ ਪ੍ਰਗਟ ਹੋਣ ਵਾਲੇ ਕਵੀ ਦੇ 'ਭਨੀਤਾ' ਸ਼ਬਦ ਤੋਂ ਸਤ ਹਸਤਾਖਰਾਂ ਦੇ ਕਾਰਣ ਉਤਪੰਨ ਹੁੰਦੀ ਹੈ। ਨਾਂ ਲਈ ਯਾ ਤੇ 'ਚੰਡੀਦਾਸ' ਜਾਂ ਬੜੂ ਚੰਡੀਦਾਸ ਦਾ ਪ੍ਰਯੋਗ ਹੋਇਆ (ਇਸ ਦਾ ਪ੍ਰਯੋਗ ਲਗਭਗ 2 : 3 ਦੇ ਅਨੁਪਾਤ ਵਿਚ ਹੈ) ਜਾਂ ਛੇ ਥਾਂਵਾ ਉਤੇ 'ਅਨੰਤ (ਜਾਂ ਅਨੰਤ) ਬਰੂ ਚੰਡੀਦਾਸ ਅਤੇ ਇਕ ਵਾਰ 'ਆਨੰਤ ਨਾਮ ਬੜੂ ਚੰਡੀਦਾਸ' ਦਾ ਪ੍ਰਯੋਗ ਹੋਇਆ ਹੈ। ਆਨੰਤ ਕਈ ਵਾਰ ਕਵਿਤਾ ਵਿਚ ਆਇਆ ਹੈ। ਅਤੇ ਜਾਣ ਬੁਝ ਕੇ ਜੋੜਿਆ ਗਿਆ ਨਹੀਂ ਲਗਦਾ। ਇਸ ਤਰ੍ਹਾਂ ਅਸੀਂ ਪੂਰੇ ਦਿਲ ਨਾਲ ਆਨੰਤ ਨੂੰ ਵਿਅਕਤੀ ਦਾ ਨਾਂ ਮੰਨਣ ਲਈ ਵਿਵਸ਼ ਹੋ ਜਾਂਦੇ ਹਾ ਅਤੇ 'ਚੰਡੀਦਾਸ' 'ਬੜੂ ਚੰਡੀਦਾਸ' ਨੂੰ ਕਵੀ ਜਾਂ ਸੰਪਾਦਕ ਦਾ ਉਪਨਾਮ ਜਾਂ ਪੇਸ਼ੇ ਦੀ ਉਪਾਧੀ (ਜੇ ਕੋਈ ਸੰਪਾਦਨ ਕਰਤਾ ਸੀ ਤਾਂ ਮੈਂ ਇਹ ਅਨੁਮਾਨ ਕਰਨ ਦਾ ਜੋਖਿਮ ਲੈ ਸਕਦਾ ਹਾ ਕਿ ਇਹ ਉਹੀ ਅਦਵੈਤ ਦਾ ਚੇਲਾ, ਅਨੰਤ ਆਚਾਰੀਆ ਹੀ ਹੋਵੇਗਾ, ਜਿਸ ਨੇ 'ਸ਼੍ਰੀ ਕ੍ਰਿਸ਼ਨ ਕੀਰਤਨ' ਦੀ ਤਰਜ ਉਤੇ ਦਾਨ ਪ੍ਰਸੰਗ ਉਤੇ ਪਦਾਂ ਦੀ ਰਚਨਾ ਕੀਤੀ ਸੀ।)

ਇਥੇ ਇਕ ਇਤਰਾਜ਼ ਪੇਸ਼ ਕੀਤਾ ਜਾ ਸਕਦਾ ਹੈ : ਚੰਡੀਦਾਸ ਉਪਨਾਮ ਜਾਂ ਪੇਸ਼ਾਵਰ ਨਾਮ ਕਿਸ ਤਰ੍ਹਾਂ ਹੋ ਸਕਦਾ ਹੈ ? ਇਸ ਦਾ ਉੱਤਰ ਇਹ ਹੈ ਅਸਲ ਵਿਚ ਇਹ ਉਥੇ ਇਸੇ ਰੂਪ ਵਿਚ ਅਨੰਤ (ਆਨੰਤ) ਨਾਮ ਦੇ ਨਾਲ ਵਰਤਿਆ ਗਿਆ ਹੈ। ਫਿਲਹਾਲ ਇਸ ਆਪੱਤੀ ਦੀ ਪ੍ਰਮਾਣੀਕਤਾ ਨਾ ਉਤੇ ਨਿਰਭਰ ਨਹੀਂ ਹੋਣੀ, ਬਲਕਿ ਅਜਿਹੇ ਨਾਂ ਵਾਲੇ ਵਿਅਕਤੀ ਦੀ ਹੋਂਦ ਦੇ ਨਾਲ ਸੰਬੰਧਿਤ ਤੱਥਾਂ ਉਤੇ ਨਿਰਭਰ ਰਹੇਗੀ। ਕੀ ਸਬੂਤ ਹੈ, ਕਿ 'ਵਿਦਿਆਪਤੀ' ਅਤੇ 'ਵਯਾਸ' ਦੇ ਵਾਂਗ 'ਚੰਡੀਦਾਸ' ਵੀ ਉਪਾਧੀ ਜਾ ਉਪਨਾਮ ਨਹੀਂ ਹੋਣਾ ? ਅਸੀਂ ਪ੍ਰਾਚੀਨ ਉੜੀਆ ਕਾਵਿ ਦੇ ਸਾਰਲਾਦਾਸ ਨਾਲ ਵੀ ਤੁਲਨਾ ਕਰ ਸਕਦੇ ਹਾਂ।

'ਭਨੀਤਾ' ਦੇ ਨਾਲ ਜ਼ਰੂਰੀ ਰੂਪ ਵਿਚ ਦੇਵੀ ਬਾਸੁਲੀ (ਚੰਡੀ ਦਾ ਇਕ ਹੋਰ ਨਾਂ) ਨੂੰ ਸ਼ਰਧਾਪੂਰਵਕ ਜੋੜਿਆ ਗਿਆ ਹੈ। ਚੰਡੀਦਾਸ ਦਾ ਸ਼ਬਦ ਅਰਥ 'ਚੰਡੀ ਦਾ ਸੇਵਕ' ਹੁੰਦਾ ਹੈ। ਤਿੰਨ ਵਿਸ਼ਿਸ਼ਟ 'ਭਨੀਤਾ' ਪੰਕਤੀਆਂ ਹੇਠਾ ਦਿਤੀਆਂ ਜਾ ਰਹੀਆਂ ਹਨ :

* ਬੜਈਰ ਪਾਲੇ ਕਾਹਨ ਕਰਿਲ ਗਮਨ (ਕ੍ਰਿਸ਼ਨ ਬੜੱਈ ਦੇ ਕੋਲ ਗਏ)।

** ਥਿਰ ਥਿਰ ਕਰ ਰਾਧਾ ਸਿਅਰੇਰ ਉਰੂਕਾਨਹ (ਹੌਲੀ ਹੌਲੀ ਕ੍ਰਿਸ਼ਨ ਨੇ ਅਪਣੀ ਲਤ ਰਾਧਾ ਦੇ ਸਿਰ ਹੇਠੋਂ ਚੁਕ ਲਈ)।

ਗਾਈਲਾ ਬੜੂ ਚੰਡੀਦਾਸ ਬਾਸਲੀ ਗਣ*
('ਬਾਂਸੁਲੀ ਦੇ ਸੇਵਕ ਬੜੂ ਚੰਡੀਦਾਸ ਗਾਦੇ ਹਨ')
ਗਾਈਲਾ ਬੜੂ ਚੰਡੀਦਾਸ ਬਾਸਲੀ ਬਰ
(ਬਾਸੁਲੀ ਦੇ ਕ੍ਰਿਪਾ ਪਾਤਰ ਬੜੂ ਚੰਡੀਦਾਸ ਗਾਂਦੇ ਹਨ)
ਗਾਈਲਾ ਬੜੂ ਚੰਡੀਦਾਸ ਬਾਸੁਲੀ ਗਤਿ
(ਬਾਸੁਲੀ ਦੇ ਪਰਿਜਨ ਬੜੂ ਚੰਡੀਦਾਸ ਗਾਂਦੇ ਹਨ)

ਹੁਣ ਅਸੀਂ ਉਹਨਾਂ 'ਭਨੀਤਾ' ਪੰਕਤੀਆਂ ਉਤੇ ਵਿਚਾਰ ਕਰੀਏ, ਜਿਨ੍ਹਾਂ ਵਿਚ ਆਨੰਤ ਵਾਸਤਵਿਕ ਨਾਮ ਦੇ ਰੂਪ ਵਿਚ ਆਇਆ ਹੈ :

ਮਾਥਾਏ ਬੰਦਿਆ ਬਾਸੁਲੀ ਪਾਏ
ਆਨੰਤ ਬੜੂ ਚੰਡੀਦਾਸ ਗਾਏ

(ਬਾਸੁਲੀ ਦੇ ਪੈਰਾਂ ਉਤੇ ਮੱਥਾ ਝੁਕਾ ਕੇ ਬੜੂ (ਅਤੇ) ਚੰਡੀਦਾਸ ਆਨੰਤ ਗਾਂਦੇ ਹਨ) ।

ਜੇ ਅਸੀਂ ਅਨੰਤ ਨੂੰ ਵਿਅਕਤੀਗਤ ਨਾ ਮੰਨੀਏ ਤਾਂ ਬੜੂ ਚੰਡੀਦਾਸ ਦੀ ਵਿਆ-ਖਿਆ ਕਰਨੀ ਆਸਾਨ ਹੋ ਜਾਂਦੀ ਹੈ ਅਤੇ ਇਸ ਵਿਆਖਿਆ ਵਿਚ ਕਵਿਤਾ ਦੀ ਮੂਲ ਪ੍ਰਕਿਰਤੀ ਅਤੇ ਕਵੀ ਦੇ ਉਦੇਸ਼ ਉਤੇ ਨਵੀਂ ਰੋਸ਼ਨੀ ਪੈਂਦੀ ਹੈ। ਬੜੂ ਸ਼ਬਦ ਦਾ ਅਰਥ ਹੈ, ਮੰਚ—ਅਭਿਨੇਤਾ ਜਾਂ ਇਕ ਪਰਵਾਰ ਜਾਂ ਪੇਸ਼ੇਵਰ ਦਲ ਦਾ ਇਕ ਵਰਿਸ਼ਟ, ਸਦੱਸ ਅਤੇ ਚੰਡੀਦਾਸ ਦਾ ਅਰਥ ਹੈ : ਇਕ ਅਜਿਹਾ ਵਿਅਕਤੀ ਜੋ ਪੇਸ਼ੇਵਰ ਢੰਗ ਨਾਲ ਦੇਵੀ ਚੰਡੀ ਬਾਂਸੁਲੀ ਦੀ ਸਮਰਪਿਤ ਮੰਦਰ ਜਾਂ ਪ੍ਰਤੀ ਸਥਾਨ ਵਿਚ ਸੇਵਾ ਕਰਦਾ ਹੈ। 1271 ਈਸਵੀ ਸਨ ਦੇ ਇਕ ਪ੍ਰਾਚੀਨ ਉੜੀਆ ਸ਼ਿਲਾਲੇਖ ਅੰਦਰ ਕਲਿੰਗ ਵਿਚ ਸੀਮਾਚਲ ਸਥਿੱਤ ਨਰਸਿੰਘ ਦੇ ਮੰਦਰ ਨਾਲ ਜੁੜੇ ਨਰਤਕਾ-ਅਭਿਨੇਤਾ (ਨਟਵੇ) ਦੇ ਇਕ ਪਰਵਾਰ ਦੀ ਚਰਚਾ ਹੋਈ ਹੈ। ਇਨ੍ਹਾਂ ਦਾ ਵਰਿਸ਼ਟ ਸਦੱਸ ਵਡਾ (ਬੜੂ) ਭਰਾ ਸੀ। ਅਸੀਂ ਅਨੁਮਾਨ ਲਾ ਸਕਦੇ ਹਾਂ ਕਿ ਨਰਤਕਾਂ ਅਤੇ ਅਭਿਨੇਤਾਵਾਂ ਦੇ ਅਜਿਹੇ ਦਲ ਬੰਗਾਲ ਵਿਚ ਜੈਦੇਵ (ਜੋ ਨਿਰਸੰਦੇਹ ਇਕ ਅਜਿਹੇ ਪ੍ਰਵਾਰਿਕ ਦਲ ਦਾ ਮੁੱਖੀਆ ਸੀ) ਦੇ ਬਾਅਦ ਦੀਆ ਸਦੀਆਂ ਵਿਚ ਹੁੰਦੇ ਹੋਣਗੇ ਅਤੇ ਚੰਡੀ ਨੂੰ ਦੇਵੀ ਮੰਨਣ ਵਾਲਾ ਇਕ ਅਜਿਹਾ ਹੀ ਦਲ ਕ੍ਰਿਸ਼ਨ ਕਥਾਵਾਂ ਦੇ ਪ੍ਰਦਰਸ਼ਨ ਵਿਚ ਗਾਏ ਜਾਣ ਵਾਲੇ ਪਦਾਂ ਦੇ ਪ੍ਰਚਲਿਤ 'ਭਨੀਤਾ' ਤੋਂ 'ਚੰਡੀਦਾਸ' ਦੇ ਰੂਪ ਵਿਚ ਜਾਣਿਆਂ ਜਾਂਦਾ ਸੀ। ਗੀਤ (ਕਵਿਤਾ ਵੀ ?) ਜਾਂ ਤੇ ਵਰਿਸ਼ਟ ਸਦੱਸ ('ਬੜੂ ਚੰਡੀਦਾਸ') ਦੇ ਰਾਹੀਂ ਜਾਂ ਉਹਦੇ ਨਾਂ ਉਤੇ ਲਿਖੇ ਗਏ ਸਨ ਜਿਸ ਦਾ ਵਿਅਕਤੀਗਤ ਨਾਂ ਅਨੰਤ ਸੀ ਅਤੇ ਬਹੁਤ ਸੰਭਵ ਹੈ ਕਿ ਅਨੰਤ ਕਿਸੇ ਆਦਾਨੀ ਰੰਗਮੰਚ ਦਾ ਸੰਚਾਲਨ ਕਰਦੇ ਸਨ। ਸੰਭਵ ਹੈ ਕਿ ਕਿਸੇ ਅਜਿਹੇ ਚੰਡੀਦਾਸ ਸੰਪਰਦਾਇ ਦਾ ਮੁੱਖ ਗੜ ਗੌੜ ਦੇ ਨੇੜੇ ਕਿਸੇ ਨਾਟਸ਼ਾਲਾ ਵਿਚ

* ਗਣ ਦਾ ਅਰਥ 'ਨਿਰਗਮ' ਵੀ ਹੋ ਸਕਦਾ ਹੈ। ਮੈਂ ਗਤੀ ਨੂੰ ਸੰਸਕ੍ਰਿਤ ਗੋਤਰ ਨਾਲ ਸੰਬੰਧਿਤ ਮੰਨਿਆ ਹੈ।

ਹੋਵੇ ਅਤੇ ਰਾਮ-ਕੇਲਿ ਤੋਂ ਵਾਪਸ ਆਉਂਦੇ ਵਕਤ ਚੈਤੰਨਯ ਨੇ ਉਸ ਦਾ ਅਭਿਨਯ ਵੇਖਿਆ ਹੋਵੇ ।

'ਰਾਧਾ-ਵਿਰਹ' ਖੰਡ ਵਿਚ ਚੈਤੰਨਯ ਦੇ ਵਲ ਸੰਕੇਤ ਦਾ ਸੰਦੇਹ ਹੋਣ ਦੇ ਕਾਰਣ, ਜਿਸ ਉਤੇ ਅਸੀਂ ਪਹਿਲਾਂ ਹੀ ਵਿਚਾਰ ਕਰ ਚੁਕੇ ਹਾਂ, ਅਤੇ ਤੁਲਨਾਆਤਮਕ ਢੰਗ ਨਾਲ ਰਚਨਾ ਦੇ ਪਰਵਰਤੀ ਹੋਣ ਦੇ ਬਾਰੇ ਵਿਚ ਨਿਰਦੇਸ਼ ਕਰਨ ਵਾਲੇ ਮਾਤਰਾ-ਸੰਬੰਧੀ ਲੱਛਣਾਂ ਦੇ ਇਲਾਵਾ ਅਤੇ ਅਨੇਕ ਮੁੱਦਿਆਂ ਦੇ ਕਾਰਣ ਅਸੀਂ ਮੰਨ ਸਕਦੇ ਹਾਂ ਕਿ ਚੈਤੰਨਯ ਦੇ ਅਗੇ ਪ੍ਰਦਰਸ਼ਿਤ ਅਭਿਨੈ ਅਤੇ ਗੀਤ ਅਨੰਤ ਨੇ ਨਹੀਂ, ਬਲਕਿ ਉਸਦੇ ਕਿਸੇ ਪੂਰਵਜ ਨੇ ਰਚੇ ਹੋਣਗੇ ਜੋ ਸ਼ਾਇਦ ਮੂਲ ਜਾਂ ਪਹਿਲੇ ਚੰਡੀਦਾਸ ਰਹੇ ਹੋਣਗੇ ।

ਇਸ ਸਦੀ ਦੇ ਤੀਜੇ ਦਹਾਕੇ ਦੇ ਆਰੰਭ ਵਿਚ ਕਲਕਤਾ ਯੂਨੀਵਰਸਿਟੀ ਦੇ ਪਾਂਡੂਲਿਪੀ ਸੰਗ੍ਰਿਹਾਲਯ ਵਿਚ ਦੋ ਪਰਵਰਤੀ ਪਾਂਡੂਲਿਪੀਆਂ (ਇਕ ਦੀ ਤਿਥੀ 1830 ਈਸਵੀ ਹੈ) ਦੀ ਖੋਜ ਨਾਲ ਜੋ ਖੁਲ੍ਹੇ ਪੰਨਿਆਂ ਵਿਚ ਨਾਂ ਹੋ ਕੇ ਬੰਨੀਆਂ ਕਿਤਾਬਾਂ ਵਾਂਗ ਹਨ, ਚੰਡੀਦਾਸ ਦੇ ਵਿਸ਼ੇਸ਼ਗਾਂ ਵਿਚ ਹਲਚਲ ਜਿਹੀ ਮਚ ਗਈ । ਇਹ ਪਾਂਡੂਲਿਪੀਆਂ ਅਸਲ ਵਿਚ ਸੰਗੀਤ ਸਿਖਣ ਵਾਲੇ ਕਿਸੇ ਵਿਅਕਤੀ ਦੀਆਂ ਅਭਿਆਸ ਪੁਸਤਕਾਂ ਸੰਨ । ਇਹਨਾਂ ਦੇ ਅਨੁਸਾਰ 'ਸ੍ਰੀ ਕ੍ਰਿਸ਼ਨ ਕੀਰਤਨ' ਵਿਚ ਵੀਹ ਛੋਟੇ ਛੋਟੇ ਪਰਿਵਰਤਨ ਪਾਏ ਜਾਂਦੇ ਹਨ । ਬਾਕੀ ਦਸ ਪਰਿਵਰਤਨ ਸਹਜ ਹੀ ਕਵਿਤਾ ਦੇ ਗਵਾਚੇ ਹੋਏ ਅੰਸ਼ਾਂ ਨਾਲ ਸੰਬੰਧਿਤ ਹੋਣਗੇ । ਇਹ ਦੋਵੇਂ ਪਾਂਡੂਲਿਪੀਆਂ 'ਸ੍ਰੀ ਕ੍ਰਿਸ਼ਨ ਕੀਰਤਨ' ਦੀ ਖੋਜ ਕਰਨ ਵਾਲੇ ਵਿਅਕਤੀ ਦੇ ਸੰਗ੍ਰਹਿ ਵਿਚ ਮਿਲੀਆਂ ਸਨ । ਇਸ ਖੋਜ ਤੋਂ ਸਿਧ ਹੋ ਗਿਆ ਕਿ 'ਸ੍ਰੀ ਕ੍ਰਿਸ਼ਨ ਕੀਰਤਨ' ਦੇ ਪਦ ਵਰਤਮਾਨ ਸਦੀ ਦੇ ਪਹਿਲੇ ਕੁਝ ਦਹਾਕਿਆਂ ਤੀਕ ਅਗਿਆਤ ਨਹੀਂ ਸਨ ਰਹੇ । ਖੋਜ ਨਾਲ ਇਸ ਮਤ ਨੂੰ ਧੱਕਾ ਪੁਜਾ ਕਿ 'ਸ਼੍ਰੀ ਕ੍ਰਿਸਨ ਕੀਰਤਨ' ਬੀਤੇ ਅਤੀਤ ਦੀ ਇਕ ਯਾਦ ਮਾਤਰ ਹੈ, ਅਤੇ ਬਾਦ ਦੇ ਵੈਸ਼ਨਵ ਕੀਰਤਨ ਨਾਲ ਇਸਦਾ ਕੋਈ ਸੰਬੰਧ ਨਹੀਂ ਸੀ । ਹਾਲਾਂਕਿ ਉਸ ਸਮੇਂ ਕਿਸੇ ਨੇ ਧਿਆਨ ਨਾ ਦਿਤਾ । ਪਰ ਫਿਰ ਵੀ ਇਸ ਨਾਲ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ ਕਿ 'ਸ਼੍ਰੀ ਕ੍ਰਿਸ਼ਨ ਕੀਰਤਨ' ਦੀ ਪਾਂਡੂਲਿਪੀ ਅਸਲ਼ ਵਿਚ ਉਨੀ ਪ੍ਰਾਚੀਨ ਨਹੀਂ ਹੈ ਜਿੰਨੀ ਕਿ ਸੋਚੀ ਜਾਂਦੀ ਹੈ ਅਤੇ ਇਸਦੇ ਕਾਗਜ਼, ਸਿਆਹੀ ਅਤੇ ਸੁਲੇਖ ਅਠਾਰਵੀਂ ਸਦੀ ਦੇ ਮੱਧ ਤੋਂ ਜ਼ਿਆਦਾ ਪੁਰਾਣੇ ਨਹੀਂ ਲਗਦੇ । ਇਸ ਤਿਥੀ ਦੀ ਭਾਸ਼ਾ ਸੰਬੰਧੀ ਪ੍ਰਮਾਣ ਵੀ ਪੁਸ਼ਟੀ ਕਰਦੇ ਹਨ ।

ਅਸੀਂ ਪਹਿਲੇ ਹੀ ਕਹਿ ਆਏ ਹਾਂ ਕਿ ਚੰਡੀਦਾਸ ਦੇ ਗੀਤਾਂ ਅਤੇ 'ਸ਼੍ਰੀ ਕ੍ਰਿਸ਼ਨ ਕੀਰਤਨ' ਦੇ ਵੀ ਕੁਝ ਛੁਟ ਪੁਟ ਦੋਹੇ ਅਠਾਰ੍ਹਵੀਂ ਸਦੀ ਵਿਚ ਟੇਕ (ਧੂਆ) ਦੇ ਰੂਪ ਵਿਚ ਪ੍ਰਚਲਿਤ ਸਨ । ਪ੍ਰਾਚੀਨ ਕੀਰਤਨ ਸੰਗ੍ਰਿਹਆਂ ਵਿਚ ਵੀ ਕੁਝ ਅਜਿਹੇ ਪਦ ਹਨ, ਜੋ ਅਸਲ ਵਿਚ ਚੰਡੀਦਾਸ ਦੀ ਕਵਿਤਾ ਨਾਲ ਸੰਬੰਧਿਤ ਰਹੇ ਹੋਣਗੇ । ਹੇਠਾਂ ਇਕ ਦਾ ਅਨੁਵਾਦ ਪ੍ਰਸਤੁੱਤ ਕਰਦਾ ਹਾਂ । ਇਹ ਨਰਹਰੀ ਚਕਰਵਰਤੀ ਦੇ 'ਗੀਤ ਚੰਦਰ-ਓਦਯ' ਵਿਚ (ਜਿਸਨੂੰ ਅਠਾਰ੍ਹਵੀਂ ਸਦੀ ਦੇ ਆਰੰਭ ਵਿਚ ਸੰਕਲਿਤ ਕੀਤਾ ਗਿਆ ਸੀ) ਸੰਮਿਲਤ ਹੈ ।

''ਪ੍ਰੇਮੀ ਗੁਣਾਂ ਦਾ ਸਤੰਭ ਹੈ,
ਉਸਦੀ ਜੀਭ ਤੇ ਨਚਦਾ
ਰਹਿੰਦਾ ਹੈ ਤੇਰਾ ਨਾਮ ।
ਜਦੋਂ ਉਹ ਤੇਰਾ ਨਾਂ ਸੁਣਦਾ ਹੈ,
ਖੁਸ਼ੀ ਨਾਲ ਭਰ ਉਠਦਾ ਹੈ ।
ਅੱਖਾਂ ਵਿਚ ਹੰਝੂ ਆਣ ਤੇ
ਮੂੰਹ ਫੇਰ ਲੈਂਦਾ ਹੈ ।
(ਕੁਝ ਵੀ) ਪੁਛਣ ਤੇ ਉਹ ਸਿਰਫ਼
ਹਥ ਹਿਲਾ ਦਿੰਦਾ ਹੈ ।
ਮੈਂ ਦੱਸਦਾ ਹਾਂ ਕਿ ਤੈਨੂੰ ਕੀ ਕਰਨਾ ਹੈ ।
ਗ਼ਲਤ ਨਾ ਸਮਝੀਂ ।
ਉਸ ਦੇ ਧੀਰਜ ਦਾ ਬੰਨ੍ਹ ਟੁੱਟਣ ਨੂੰ ਹੈ,
ਬੜੂ ਚੰਡੀਦਾਸ ਕਹਿੰਦੇ ਹਨ ।''

# 7

## ਉਪਸੰਹਾਰ

ਪਿਛਲੇ ਪੰਨਿਆਂ ਦੀ ਬਹਿਸ ਨਾਲ ਮੈਂ ਇਹ ਆਸਾ ਕਰਦਾ ਹਾਂ ਕਿ ਮੈਨੂੰ ਇਹ ਸੰਕੇਤ ਕਰਨ ਵਿਚ ਸਫਲਤਾ ਮਿਲ ਗਈ ਹੈ ਕਿ 'ਚੰਡੀਦਾਸ' ਇਕ ਅਜਿਹਾ ਨਾਂ ਹੈ ਜਿਸਨੂੰ ਇਤਿਹਾਸਿਕ ਅਤੇ ਸਮਕਾਲੀਨ ਢੰਗ ਨਾਲ ਕਈ ਵਿਅਕਤੀਆਂ ਦੇ ਨਾਲ ਉਚਿਤ ਢੰਗ ਨਾਲ ਜੋੜਿਆ ਜਾ ਸਕਦਾ ਹੈ।

ਇਤਿਹਾਸਕ ਰੂਪ ਵਿਚ ਉਨੀਂਵੀਂ ਸਦੀ ਤੋਂ ਪਹਿਲਾਂ ਇਸ ਨਾਂ ਦੇ ਘਟ ਤੋਂ ਘਟ ਤਿੰਨ ਕਵੀ ਸਨ। ਇਕ ਪ੍ਰਾਚੀਨ ਚੰਡੀਦਾਸ ਸਨ। ਜਿਨ੍ਹਾਂ ਦੀ ਚੈਤੰਨਯ ਅਤੇ ਉਹਨਾਂ ਦੇ ਮਿਤਰਾਂ ਨੇ ਪ੍ਰਸੰਸਾ ਕੀਤੀ ਹੈ। ਦੂਜੇ ਨਰੋਤਮ ਦੇ ਸ਼ਿਸ਼; ਬ੍ਰਾਹਮਣ (ਦਵਿੱਜ) ਚੰਡੀਦਾਸ ਸਨ। ਤੀਜੇ ਇਕ ਤਾਂਤ੍ਰਿਕ ਵੈਸ਼ਨਵ ਸਨ ਜਿਨ੍ਹਾਂ ਨੇ ਕਵਿਤਾ ਘਟ ਲਿਖੀ ਪਰ ਸੰਭਵ ਹੈ ਕਿ ਉਹ ਰਹੱਸਵਾਦੀ ਗੀਤਾਂ ਦੇ ਮਹਾਨ ਰਚਨਹਾਰ ਸਨ। ਸ਼ਾਇਦ ਤੀਸਰੇ ਚੰਡੀਦਾਸ ਉਹੀ ਵਿਅਕਤੀ ਸਨ, ਜੋ ਕ੍ਰਿਸ਼ਨ ਲੀਲਾ ਨਾਲ ਸੰਬੰਧਿਤ ਆਪਣੇ ਗੀਤਾਂ ਵਿਚ 'ਤਰੁਣੀਰਮਣ' ਉਪਾਧੀ ਦਾ ਪ੍ਰਯੋਗ ਕੀਤਾ ਕਰਦੇ ਸਨ।

ਕੁਝ ਹੋਰ ਕਮਜ਼ੋਰ ਜਾਂ ਨਕਲੀ ਲੇਖਕ ਵੀ ਸਨ ਜਿਨ੍ਹਾਂ ਨੇ 'ਦੀਨ' ਚੰਡੀਦਾਸ, ਜਾਂ 'ਹੀਣ' ਚੰਡੀਦਾਸ ਜਾਂ 'ਦੀਨ-ਛੀਣ' ਚੰਡੀਦਾਸ ਅਤੇ ਕਦੀ ਕਦੀ ਸਿਰਫ਼ 'ਚੰਡੀਦਾਸ' ਦੇ ਨਾਂ ਨਾਲ ਢੇਰ ਸਾਰਾ ਕੂੜਾ ਕਰਕਟ ਜਮ੍ਹਾਂ ਕਰ ਦਿੱਤਾ ਸੀ। ਇਸ 'ਭਾਨੀਤਾ' ਦੇ ਕਾਰਣ ਹੀ ਇਹ ਪ੍ਰਕਾਸ਼ਿਤ ਹੋ ਸਕੇ ਹਨ, ਅਤੇ ਇਕ ਵਕਤ ਕੁਝ ਵਿਦਵਾਨਾਂ ਦੇ 'ਗੰਭੀਰ' ਚਿੰਤਨ ਦਾ ਵਿਸ਼ੇ ਬਣ ਸਕੇ ਹਨ।

ਸਮਕਾਲੀ ਰੂਪ ਵਿਚ ਇਕ 'ਚੰਡੀਦਾਸ' ਸਮੂਹ ('ਗਣ' ਗਤੀ) ਸੀ ਜਾਂ ਅਸੀਂ ਕਹਿ ਸਕਦੇ ਹਾਂ ਕਿ ਕਵੀਆਂ, ਗਾਇਕ, ਨਰਤਕਾਂ ਅਤੇ ਨਕਲ ਲਾਹੁਣ ਵਾਲਿਆਂ ਅਤੇ ਕਠਪੁਤਲੀ ਦਾ ਨਾਚ ਵਿਖਾਉਣ ਵਾਲਿਆਂ ਦਾ ਇਕ ਸੰਪਰਦਾਇ ਸੀ ਜਿਸ ਨੇ ਰਾਧਾ (ਅਤੇ ਹੋਰ ਗੋਪੀਆਂ ਦੇ ਨਾਲ) ਕ੍ਰਿਸ਼ਨ ਦੇ ਪ੍ਰੇਮ ਉਤੇ ਆਧਾਰਿਤ ਨਾਟ-ਗੀਤਾਂ ਦਾ ਇਕ ਮੰਚ ਸਥਾਪਿਤ ਕੀਤਾ ਹੋਇਆ ਸੀ। 'ਸ਼੍ਰੀ ਕ੍ਰਿਸ਼ਨ ਕੀਰਤਨ' ਦੇ ਰੂਪ ਵਿਚ ਉਸ ਰੰਗ-ਮੰਚ ਦਾ ਜੋ ਮੂਲ ਰੂਪ ਸਾਡੇ ਸਾਹਮਣੇ ਆਇਆ ਹੈ, ਉਹ ਸ਼ਾਇਦ ਜੈਦੇਵ ਦੇ 'ਗੀਤ-ਗੋਬਿੰਦ' ਜਾ ਉਮਾਪਤੀ ਦੇ 'ਪਾਰਿਜਾਤ ਹਰਣ' ਜਿਹਾ (ਸੰਸਕ੍ਰਿਤ ਨਾਟਕ ਦੇ ਢਾਂਚੇ ਵਿਚ ਬੰਨਿਆ ਹੋਇਆ ਨਾ ਹੋਣ ਤੇ ਵੀ) ਹੋਏਗਾ, ਜਿਥੇ ਨਾਟਕੀ ਅਤੇ ਗਾਣ ਵਾਲੇ ਪਦ, ਕਥਾ ਨੂੰ ਅਗੇ ਤੋਰਨ ਵਾਲੇ ਸੰਸਕ੍ਰਿਤ ਸ਼ਲੋਕਾਂ ਦੀ ਕੜੀ ਵਿਚ ਗੁੰਦੇ ਹੁੰਦੇ ਸਨ। ਕਵੀ ਚੰਡੀਦਾਸ ਦੇ ਨਾਂ ਨਾਲ ਮਸ਼ਹੂਰ ਸੀ, ਪਰ ਅਜੇ ਨਿਸ਼ਚੇ ਨਾਲ ਨਹੀਂ

ਕਹਿ ਸਕਦੇ ਕਿ ਇਹ ਉਸਦਾ ਵਿਅਕਤੀਗਤ ਨਾਂ ਸੀ ਜਾਂ ਉਪਾਧੀ।

ਪਹਿਲਾ ਚੰਡੀਦਾਸ ਚੰਗਾ ਕਵੀ ਸੀ ਅਤੇ ਇਸੇ ਤਰ੍ਹਾ ਦੂਜਾ ਚੰਡੀਦਾਸ ਵੀ। ਅਸੀਂ ਇਹ ਦੱਸਣ ਦੀ ਸਥਿੱਤੀ ਵਿਚ ਨਹੀਂ ਕਿ ਇਨ੍ਹਾਂ ਵਿਚੋਂ ਕੌਣ ਸਰੇਸ਼ਟ ਸੀ। ਕਾਲੀਦਾਸ ਦੇ ਇਕ ਅਗਿਆਤ ਪ੍ਰਸੰਸਕ ਕੋਲੋਂ ਖਿਮਾਂ ਮੰਗਦਿਆਂ ਹੋਇਆਂ ਅੰਤ ਵਿਚ ਮੈਂ ਇਹੀ ਕਹਾਂਗਾ :—

ਏਕੋ ਪੀ ਜੀਬਤੇ ਹੋਤ ਚੰਡੀਦਾਸ ਨਾਂ ਕੇਨਚਿਤ।
ਸ਼ਿੰਗਾਰੇ ਬ੍ਰਿੱਜ ਲੀਲਾਵਾਂ ਚੰਡੀਦਾਸ ਦਵੱਈ ਕਿਮੁ॥

'ਇਕ ਚੰਡੀਦਾਸ ਦਾ ਵੀ ਦੂਜਾ ਕੋਈ ਮੁਕਾਬਲਾ ਨਹੀਂ ਕਰ ਸਕਦਾ, ਫਿਰ ਬਰਿੱਜ ਲੀਲਾ ਦੀਆਂ ਕਥਾਵਾ ਵਿਚ ਦੋ ਦੋ ਚੰਡੀਦਾਸਾਂ ਦਾ ਕੌਣ ਮੁਕਾਬਲਾ ਕਰ ਸਕਦਾ ਹੈ ?'

# 8

## ਸਹਾਇਕ ਗਰੰਥ ਸੂਚੀ


ਮਹਾਜਨ ਪਦਾਵਲੀ, ਜਗਦਬਧੂੰ ਭਦਰ, 1875

ਪ੍ਰਾਚੀਨ ਕਾਵਿ ਸੰਗ੍ਰਿਹ-ਭਾਗ I, ਅਕਸ਼ ਚੰਦਰ ਸਰਕਾਰ ਅਤੇ ਸ਼ਾਰਦਾ ਚੰਦਰ ਮਿਤਰ, 1878

ਚੰਡੀਦਾਸੇਰ ਪਦਾਵਲੀ, ਨੀਲਰਤਨ ਮੁਕਰਜੀ, ਬੰਗੀਯ ਸਾਹਿੱਤ ਪਰਿਸ਼ਦ, 1912

ਸ੍ਰੀ ਕ੍ਰਿਸ਼ਨ ਕੀਰਤ,ਬਸੰਤ ਰੰਜਨ ਰਾਏ, ਬੰਗੀਯ ਸਾਹਿੱਤ ਪਰਿਸ਼ਦ 1917

ਬੀਰਭੂਮ-ਵਿਵਰਣ, ਭਾਗ 3, ਮਹਿਮਾ ਨਿਰੰਜਨ ਚਕਰਵਰਤੀ, 1927

ਚੰਡੀਦਾਸੇਰ ਪਦਾਵਲੀ, ਸੁਨੀਤੀ ਕੁਮਾਰ ਚੈਟਰਜੀ ਅਤੇ ਹਰੇ ਕਰਿਸ਼ਨ ਮੁਖੋਪਾਧਿਆ, ਬੰਗੀਯ ਸਾਹਿੱਤ ਪਰਿਸ਼ਦ, 1934

ਦੀਨ ਚੰਡੀਦਾਸੇਰ-ਪਦਾਵਲੀ, ਖੰਡ I, ਮਣੀਂਦਰ ਮੋਹਨ ਬਸੁ,1944

ਚੰਡੀਦਾਸ-ਚਰਿਤ, ਜੋਗੇਸ਼ ਚੰਦਰ ਰਾਇ, 1934

ਬੰਗਲਾ ਸਾਹਿਤਏਰ ਇਤਿਹਾਸ, ਖੰਡ I, ਪਰੀਛੇਦ I, ਸੁਕਮਾਰ ਸੇਨ, ਪੰਜਵਾਂ ਸੰਸਕਰਣ, 1970.